## ਲੇਖਿਕਾ ਦੀਆਂ ਛਪ ਚੁੱਕੀਆਂ
## ਅਤੇ ਛਪ ਰਹੀਆਂ ਪੁਸਤਕਾਂ

੧ ਸੂਬਾ ਗੰਡਾ ਸਿੰਘ (ਜੀਵਨੀ) – ੧੯੯੦ ਵਿੱਚ
੨ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ – ੧੯੯੧ ਵਿੱਚ (ਘਟਨਾਵਾਂ)
੩ ਲਾਲ ਏਹਿ ਰਤਨ, ਭਾਗ ਪਹਿਲਾ (ਸੰਪਾਦਨ) – ੧੯੯੫ ਵਿੱਚ
੪ ਦਰਸਨੁ ਦੇਹੁ ਦਇਆਪਤਿ ਦਾਤੇ – ੧੯੯੬ ਵਿੱਚ
੫ ਲਾਲ ਏਹਿ ਰਤਨ, ਭਾਗ ਦੂਜਾ (ਸੰਪਾਦਨ) – ੧੯੯੯ ਵਿੱਚ
੬ ਏਹਿ ਸੁੰਦਰ ਸਿਆਮ ਕੀ ਮਾਨ ਤਮੈ – ੧੯੯੯ ਵਿੱਚ
੭ ਬਚਿਤ੍ਰ ਨਾਟਕ–ਇੱਕ ਅਪੂਰਵ ਕ੍ਰਿਤੀ – ੧੯੯੯ ਵਿੱਚ
੮ The Namdhari Sikhs – ੧੯੯੯ ਵਿੱਚ
੯ ਸੁੰਦਰ ਸਿਆਮ (ਹਿੰਦੀ) – ੨੦੦੦
੧੦ ਦਰਸ ਪਿਆਸੀ – ੨੦੦੦ ਵਿੱਚ
੧੧ ਬਚਿੱਤਰ ਨਾਟਕ (ਹਿੰਦੀ) – ਪ੍ਰਕਾਸ਼ਨ ਅਧੀਨ
੧੨ ਲਾਲ ਏਹਿ ਰਤਨ, ਭਾਗ ਤੀਜਾ (ਸੰਪਾਦਨ) – ਪ੍ਰਕਾਸ਼ਨ ਅਧੀਨ
੧੩ ਲਾਲ ਏਹਿ ਰਤਨ, ਭਾਗ ਚੌਥਾ (ਸੰਪਾਦਨ) – ਪ੍ਰਕਾਸ਼ਨ ਅਧੀਨ

# ਨਮੋ ਨਾਥ ਪੂਰੇ

ਪ੍ਰਿੰ: ਬੇਅੰਤ ਕੌਰ
ਐਮ.ਏ. (ਅੰਗਰੇਜ਼ੀ, ਪੰਜਾਬੀ)
ਸਾਹਿੱਤ ਰਤਨ (ਹਿੰਦੀ), ਬੀ.ਟੀ.

ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ-੬

Namo Nath Poorey
By
Pr. Beant Kaur
F213 A-1, Mansarover Garden,
New Delhi - 110015



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ-੬
੩੨੮੦੬੫੭ (ਨੇੜੇ ਗੌਰੀ ਸ਼ੰਕਰ ਮੰਦਰ)

ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਚਾਂਦਨੀ ਚੌਕ, ਦਿੱਲੀ-੬

ਸੈਟਿੰਗ : ਐਸ ਆਰ ਐਸ ਕੰਪਿਊਟਰਜ਼, ਮਾਨਸਰੋਵਰ ਗਾਰਡਨ, ਦਿੱਲੀ-੧੫
੫੪੧੪੪੫੧, ੫੪੨੨੯੫੬

ਮੁੱਲ : ੧੨੦ ਰੁਪਏ

# ਸਤਿਗੁਰੂ ਰਾਮ ਸਿੰਘ ਜੀ ਦੇ ਪਵਿੱਤਰ ਹੁਕਮ

- ਖਾਲਸਾ ਜੀ ਤਕੜੇ ਹੋ ਕੇ ਭਜਨ ਬਾਣੀ ਕਰੋ।
- ਭੋਗ ਗ੍ਰੰਥ ਸਾਹਿਬ ਦੇ ਪਾਓ ਜਿਤਨੇ ਪੁਜ ਆਵਨ। ਸੋ ਇਕ ਦੁਖ ਕਿਆ ਸਭੀ ਦੁਖ ਮਿਟ ਜਾਵਨਗੇ, ਸਤਿ ਕਰ ਮੰਨਣਾ।
- ਨਾਮ ਤੇ ਬਾਣੀ ਦਾ ਬਡਾ ਪ੍ਰਤਾਪ ਹੈ ਪਰਸਪਰ ਮੇਲਾ ਹੈ।
- ਬਾਣੀ ਨਾਮ ਕੇ ਗੁਣਾ ਕੋ ਉਚਾਰ ਕਰਦੀ ਹੈ। ਸੋ ਏ ਦੋਨੋ ਅਮੋਲਕ ਚੀਜਾਂ ਹੈ। ਏਨਾ ਕਾ ਕੁਛ ਮੁਲ ਨਹੀ ਕਹਿਆ ਜਾਂਦਾ। ਸਿਖਾ ਨੂੰ ਖਾਲਸਾ ਜੀ ਆਪ ਗੁਰੂ ਸਾਹਿਬ ਕ੍ਰਿਪਾ ਕਰਕੇ ਦਾਨ ਦਿਤਾ ਹੈ। ਸੋ ਤੁਸੀ ਤਕੜੇ ਹੋ ਕੇ ਉਚਾਰ ਕਰਨਾ ਸਾਰੀ ਸੰਗਤ ਨੇ ਤੁਰਦੇ ਫਿਰਦੇ ਕੰਮ ਕਿਰਤ ਕਰਦੇ।
- ਸਭਨੇ ਤਾ ਬਾਣੀ ਕੰਠ ਕਰਨੀ ਬੁਢੇ ਬਾਲੇ ਨੇ ਅਰੁ ਪਿਛਲੀ ਰਾਤ ਉਠਕੇ ਜਰੂਰ ਇਸਨਾਨ ਕਰਨਾ, ਜਨਾਨੇ ਮਰਦਾਨੇ ਜਰੂਰ ਬਾਣੀ ਕੰਠ ਕਰਨੀ।
- ਜੇ ਬਣ ਆਵੇ ਤਾਂ ਪੰਜ ਗ੍ਰੰਥ ਕੰਠ ਕਰਨੇ ਨਹੀ ਤਾ ਜਪੁ ਜਾਪੁ, ਰਹਿਰਾਸ, ਆਰਤੀ ਸੋਹਿਲਾ, ਆਸਾ ਦੀ ਬਾਰ, ਸੁਖਮਨੀ ਜਰੂਰ ਕੰਠ ਕਰਨੇ ਅਰ ਨਿਤ ਨਾਇਕੇ ਝਲਾਗੇ ਪੜਨੇ।
- ਲੜਕੀ ਲੜਕੇ ਨੂੰ ਜਰੂਰ ਅਖਰ ਪੜਾਉਣੇ।

## ਤਤਕਰਾ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਦੋ ਸ਼ਬਦ

ਨਮੋ ਨਾਥ ਪੂਰੇ ਸਦਾ ਸਿਧ ਦਾਤਾ।।
ਅਛੇਦੀ ਅਛੈ ਆਦਿ ਅ ਬਿਧਾਤਾ।।
ਨ ਤ੍ਰਸਤੰ ਨ ਗ੍ਰਸਤੰ ਸਮਸਤੰ ਸਰੂਪੇ।।
ਨਮਸਤੰ ਨਮਸਤੰ ਤੁਅਸਤੰ ਅਭੂਤੇ।।

ਹੇ ਮੇਰੇ ਅਕਾਲ ਪੁਰਖ ਸਤਿਗੁਰੂ ਜੀ, ਆਪ ਜੀ ਨੂੰ ਨਮਸਕਾਰ ਹੈ, ਆਪ ਜੀ ਮੇਰੇ ਸਵਾਮੀ, ਸਾਹਿਬ, ਮਾਲਕ ਹੋ, ਸਿਰਫ ਆਪ ਜੀ ਹੀ ਪਰਿਪੂਰਨ ਹੋ, ਆਪ ਜੀ ਦੀ ਪੂਰਨਤਾ ਦਾ ਹੋਰ ਕੋਈ ਸਾਨੀ ਨਹੀਂ, ਆਪ ਜੀ ਹੀ ਸਿੱਧੀਆਂ ਨੂੰ ਦੇਣ ਵਾਲੇ ਹੋ। ਆਪ ਜੀ ਨੂੰ ਕੋਈ ਛੇਦ ਨਹੀਂ ਸਕਦਾ, ਆਪ ਜੀ ਦਾ ਕਦੇ ਨਾਸ ਨਹੀਂ ਹੋ ਸਕਦਾ ਅਤੇ ਆਪ ਜੀ ਮੁੱਢ ਤੋਂ ਹੀ ਦਵੈਸ਼ ਤੋਂ ਰਹਿਤ ਹੋ ਅਤੇ ਸਾਰਿਆਂ ਦੇ ਸਿਰਜਣਹਾਰ ਹੋ। ਆਪ ਜੀ ਨੂੰ ਕਿਸੇ ਦਾ ਡਰ ਨਹੀਂ ਅਤੇ ਆਪ ਜੀ ਹਰ ਕਿਸੇ ਦੀ ਪਕੜ ਤੋਂ ਬਾਹਰ ਹੋ, ਆਪ ਜੀ ਸਰਵ ਸਰੂਪਾਂ ਵਿੱਚ ਵਿਆਪਕ ਹੋ, ਹੇ ਮੇਰੇ ਅਸਚਰਜ ਰੂਪ ਵਾਲੇ ਪ੍ਰਭੂ ਤੇਰੇ ਚਰਨਾਂ ਵਿੱਚ ਨਮਸਕਾਰ ਹੈ, ਨਮਨ ਹੈ।

ਤੇ ਇਹੋ ਜਿਹੇ ਸਮਸਤ ਗੁਣ ਸੰਪੰਨ, ਸਰਬ ਕਲਾ ਸਮਰਥ, ਪਰਿਪੂਰਨ, ਸਰਬ ਸਰੇਸ਼ਠ, ਸਰਬ ਵਿਆਪਕ, ਨਿਰੰਕਾਰ ਦਾ ਸਰਗੁਣ ਸਰੂਪ ਹਨ ਮੇਰੇ ਪਰਮ ਪੂਜਯ ਇਸ਼ਟ ਸ੍ਰੀ ਸਤਿਗੁਰੂ ਰਾਮ ਸਿੰਘ ਜੀ।

ਆਪ ਜੀ ਦੀ ਮਹਿਮਾ ਨੂੰ ਸ਼ਬਦ ਵਰਣਨ ਨਹੀਂ ਕਰ ਸਕਦੇ, ਉਹ ਬੇਅੰਤ ਹਨ, ਅਨੰਤ ਹਨ, ਗਹਿਰ ਗੰਭੀਰ ਹਨ, ਸਰਬ ਖੰਡਾਂ ਬ੍ਰਹਿਮੰਡਾਂ ਦੇ ਸੁਆਮੀ ਹਨ। ਛੋਟਾ ਜਿਹਾ ਤੁੱਛ ਜੀਵ ਅਧਿਆਤਮਕ, ਰੂਹਾਨੀ, ਨੂਰਾਨੀ ਸ਼ਖ਼ਸ਼ੀਅਤ ਦਾ ਵਰਣਨ ਕਿਵੇਂ ਕਰ ਸਕਦਾ ਹੈ ? ਉਹਨਾਂ ਦੀ ਮਹਿਮਾ ਦਾ ਬਖਾਨ ਹੋ ਹੀ ਨਹੀਂ ਸਕਦਾ। ਮੇਰੇ ਪੂਜਯ ਕ੍ਰਾਂਤੀਕਾਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੇ ਹਰ ਪਹਿਲੂ ਵਿੱਚ ਸਮਾਜਕ, ਧਾਰਮਿਕ, ਆਰਥਿਕ, ਸਿਆਸਤ, ਵਿੱਦਿਅਕ, ਸਭਿਆਚਾਰਕ ਖੇਤਰਾਂ ਵਿੱਚ ਕ੍ਰਾਂਤੀ ਲਿਆ ਕੇ

ਮਨੁੱਖੀ ਜੀਵਨ ਦੀ ਕਾਇਆ ਕਲਪ ਕਰ ਦਿੱਤੀ, ਉਸਨੂੰ ਮਨੁੱਖ ਬਣਾ ਦਿੱਤਾ, ਉਸਦੇ ਜੀਵਨ ਦੀ ਨਿਰਾਸਤਾ, ਉਦਾਸੀਨਤਾ ਨੂੰ ਖ਼ੁਸ਼ੀਆਂ, ਖੇੜਿਆਂ, ਅਨੰਦ ਨਾਲ ਭਰਪੂਰ ਕਰ ਦਿੱਤਾ। ਮਨੁੱਖ ਦੇ ਜੀਵਨ ਵਿੱਚ ਆਈ ਹੋਈ ਪਤਝੜ ਨੇ ਬਸੰਤ ਬਹਾਰ ਨੂੰ ਜਨਮ ਦਿੱਤਾ। ਪੂਜਯ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਪਵਿਤਰ ਸੁਭਾਗ ਪ੍ਰਾਪਤ ਕਰ ਕੇ ਮਾਨਵਤਾ ਧੰਨ ਧੰਨ ਹੋ ਗਈ, ਉਸਦੇ ਜੀਵਨ ਦੀ ਤ੍ਰਿਸ਼ਨਾ, ਵਾਸਨਾ, ਭਟਕਣਾ ਦਾ ਅੰਤ ਹੋ ਗਿਆ ਅਤੇ ਜੀਵਨ ਦੇ ਪਲ ਸੁਖਮਈ ਤੇ ਅਨੰਦ ਪੂਰਵਕ ਬਣ ਗਏ। ਸਾਰੀ ਮਾਨਵਤਾ ਸਤਿਗੁਰੂ ਜੀ ਨੂੰ ਪ੍ਰਾਪਤ ਕਰ ਕੇ ਧੰਨ ਧੰਨਯ ਹੋ ਗਈ, ਕਲੀਆਂ ਖਿਲ ਉਠੀਆਂ, ਬੁਲਬੁਲਾਂ ਚਹਿਕ ਉਠੀਆਂ, ਭੌਰੇ ਆਪਣੇ ਇਸ਼ਟ ਦੇ ਚਰਨ ਕੰਵਲਾਂ ਦੀ ਮਕਰੰਦ ਪ੍ਰਾਪਤ ਕਰ ਕੇ ਤ੍ਰਿਪਤ ਹੋ ਉਠੇ, ਸਾਰੀ ਕਾਇਨਾਤ, ਸਾਰਾ ਵਾਤਾਵਰਣ, ਸਭ ਖੰਡ ਬ੍ਰਹਿਮੰਡ ਸੁਗੰਧਿਤ ਹੋ ਉਠੇ ਤੇ ਹਰ ਪਾਸੇ ਖੇੜਾ ਹੀ ਖੇੜਾ ਹਰਸ਼ ਅਤੇ ਹੁਲਾਸ, ਖ਼ੁਸ਼ੀਆਂ ਦੀ ਮਿੱਠੀ ਮਿੱਠੀ ਫੁਹਾਰ।

ਬਚਪਨ ਤੋਂ ਹੀ ਸਤਿਗੁਰੂ ਜੀ ਦੀ ਮਹਿਮਾ ਦਾ ਗੁਣ ਗਾਨ ਸੁਣ ਸੁਣ ਕੇ ਉਹਨਾਂ ਦੇ ਚਰਨਾਂ ਨਾਲ ਪ੍ਰੀਤ ਉਪਜੀ। ਉਹਨਾਂ ਦੇ ਕਦੇ ਕਿਸੇ ਰੂਪ ਨੇ ਅਤੇ ਦੂਸਰੇ ਪਲ ਕਿਸੇ ਹੋਰ ਰੂਪ ਨੇ ਆਪਣੇ ਵਲ ਆਕਰਸ਼ਿਤ ਕੀਤਾ ਅਤੇ ਉਸ ਰੂਪ ਨੂੰ ਲੇਖਾਂ ਰਾਹੀਂ ਉਲੀਕਣ ਦਾ ਪ੍ਰਯਾਸ ਕੀਤਾ, ਕਦੇ ਉਹਨਾਂ ਦੇ ਅਲੌਕਿਕ ਪ੍ਰਕਾਸ਼ ਦੀ ਲ੍ਹੀਲਾ ਨੇ ਮੰਤ੍ਰ ਮੁਗਧ ਕੀਤਾ ਅਤੇ ਕਲਮ ਨੇ 'ਇਹ ਖ਼ਾਕੀ ਨਹੀਂ ਨੂਰੀ ਹੈ' ਨੂੰ ਸੰਖੇਪ ਵਿੱਚ, ਲੇਖ ਦੇ ਰੂਪ ਵਿੱਚ ਲਿਖ ਲਿਆ, ਕਦੇ ਇਹ ਮਨ ਅੰਦਰ ਅਰਦਾਸ ਕਰਦਿਆਂ ਹੋਇਆਂ ਸੱਚੇ ਪਾਤਸ਼ਾਹ ਜੀ ਬਾਰੇ ਲਿਖੇ ਹੋਏ ਸ਼ਬਦ 'ਅਕਾਲ ਪੁਰਖ, ਅੰਤਰਯਾਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿਮਰੀਐ ਜਿਨ੍ਹਾਂ ਜਮ ਤੇ ਲੀਆ ਛਡਾਏ' ਮਨ ਅੰਦਰ ਵੱਸ ਗਏ ਅਤੇ ਕਲਮ ਨੇ ਆਪਣੇ ਹਿਰਦੇ ਦੇ ਵਲਵਲਿਆਂ, ਭਾਵਾਂ ਨੂੰ 'ਜਮ ਤੇ ਲੀਆ ਛਡਾਏ' ਕੁਝ ਸ਼ਬਦ ਲਿਖ ਕੇ ਤ੍ਰਿਪਤੀ ਪ੍ਰਾਪਤ ਕੀਤੀ। ਇਸ ਦਿਸਦੇ ਪਿਸਦੇ ਘੋਰ ਕਲਯੁਗ ਵਿੱਚ ਸਤਿਗੁਰੂ ਜੀ ਆਪਣੀ ਬਖ਼ਸ਼ਿਸ਼ ਸਦਕਾ, ਜਮਾਂ ਤੋਂ ਹੱਥ ਦੇ ਕੇ ਆਪਣੇ ਪਿਆਰੇ ਭਗਤਾਂ ਦੀ ਰੱਖਿਆ ਕਰਦੇ ਹਨ।

ਆਪਣੇ ਪਿਆਰਿਆਂ ਦੁਲਾਰਿਆਂ ਭਗਤਾਂ ਦੇ ਕਸ਼ਟ, ਪੀੜਾ ਨੂੰ ਕਦੇ ਵੀ ਸਹਿਨ ਨਹੀਂ ਕਰ ਸਕਦੇ ਇਸ ਲਈ ਉਹ ਜੀਵਨ ਦੇ ਔਖੇ ਪਲਾਂ ਵਿੱਚ ਸਹਾਇਕ ਬਣਦੇ ਹਨ। ਉਹ ਤਾਂ ਆਪਣੇ ਭਗਤਾਂ ਸੰਤਾਂ ਦੇ ਹਮੇਸ਼ਾਂ ਅੰਗ ਸੰਗ ਰਹਿੰਦੇ ਹਨ, ਇਸ ਲਈ ਆਪਣੇ ਸਿੱਖਾਂ, ਸੇਵਕਾਂ ਦੀ ਸਹਾਇਤਾ ਲਈ ਤਤਕਾਲ ਉਠ ਭਜਦੇ ਹਨ।

ਸਤਿਗੁਰੂ ਜੀ ਤਾਂ ਕਰਨ ਕਾਰਨ ਸਮਰੱਥ ਹਨ, ਸਭਹਨ ਕੇ ਸਿਰਮੌਰ ਹਨ, ਇਸੇ ਲਈ ਸਿੱਖ, ਸੰਤ ਜਨ ਕ੍ਰਿਤ ਕ੍ਰਿਤਯ ਹੋ ਕੇ ਆਪਣੇ ਪਿਆਰੇ ਇਸ਼ਟ ਦਾ ਸ਼ੁਕਰਾਨਾ ਕਰਦੇ ਹਨ। ਉਹਨਾਂ ਦਾ ਪ੍ਰੀਤਮ ਪਿਆਰਾ, ਹਿਰਦੇ ਅੰਦਰ ਵਾਸ ਰੱਖਦਾ ਹੈ ਤੇ ਉਹਨਾਂ ਦੀ ਰਸਨਾਂ ਆਪਣੇ ਪੂਜਯ ਸਤਿਗੁਰੂ ਜੀ ਦੇ ਸ਼ੁਕਰਾਨੇ ਵਜੋਂ ਵਿਸਮਾਦਿਤ ਹੋ ਕੇ ਉਭਰਦੀ ਹੈ, 'ਧੰਨ ਧੰਨ ਗੁਰੂ ਧੰਨ'।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤ੍ਰੀ ਜਾਤੀ ਤੇ ਅਨੇਕਾਂ ਉਪਕਾਰ ਕੀਤੇ, ਅਤੇ ਉਸਨੂੰ ਸਮਾਜ ਵਿੱਚ ਸਨਮਾਨਿਤ ਸਥਾਨ ਦਿਵਾਉਣ ਵਿੱਚ ਕੋਈ ਕਸਰ ਨਾ ਛੱਡੀ। ਮਾਈਆਂ ਨੂੰ ਅੰਮ੍ਰਿਤਪਾਨ ਕਰਵਾ ਕੇ ਉਹਨਾਂ ਤੇ ਹੋ ਰਹੇ ਜ਼ਬਰ ਜ਼ੁਲਮਾਂ ਦੀ ਵਿਰੋਧਤਾ ਕੀਤੀ ਅਤੇ ਉਸਦੀ ਸਮਾਜਿਕ ਕੋਹੜ ਅਤੇ ਕੋਝੀਆਂ ਕੁਰੀਤੀਆਂ ਤੋਂ ਹੱਥ ਦੇ ਕੇ ਰੱਖਿਆ ਕੀਤੀ। ਸਮਾਜ ਵਿੱਚ ਵਿਚਰਦੇ ਹੋਏ ਪ੍ਰਾਣੀ ਨੂੰ ਭੈੜੀਆਂ ਰਹੁ ਰੀਤਾਂ ਤੋਂ ਦੂਰ ਕਰਕੇ ਉ ੱਚਾ ਸੁਚਾ ਆਦਰਸ਼ ਜੀਵਨ ਜੀਊਣ ਦੀ ਜਾਚ ਦੱਸੀ, ਅਤੇ ਸੱਚੇ ਸੁੱਚੇ ਆਦਰਸ਼ਾਂ ਦਾ ਧ,ਰਨੀ ਬਣਾ ਕੇ ਕਲਿਜੁਗ ਦੇ ਬਲਦੇ ਹੋਏ ਭਾਂਬੜਾਂ ਵਿੱਚੋਂ ਕੱਢਕੇ ਸਤਿਜੁਗੀ ਜੀਵ ਬਣਾ ਕੇ ਉਸਨੂੰ ਪ੍ਰਮਾਰਥ ਅਤੇ ਰੂਹੀਾਨੀਅਤ ਦੀਆਂ ਰਾਹਾਂ ਤੇ ਟੋਰਿਆ। ਸਤਿਗੁਰੂ ਦੇ ਦੱਸੇ ਹੋਏ ਮਾਰਗ ਤੇ ਚੱਲ ਕੇ ਉਸਦਾ ਜੀਵਨ ਖੁਸ਼ੀਆਂ ਤੇ ਖੇੜਿਆਂ ਨਾਲ ਭਰਪੂਰ ਹੋ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਗਹਿਰ-ਗੰਭੀਰ, ਬਹੁ-ਪੱਖੀ ਸ਼ਖ਼ਸੀਅਤ ਦਾ ਵਿਸਥਾਰ ਵਿੱਚ ਵਰਣਨ ਕਰਨਾ ਅਸੰਭਵ ਹੈ। ਉਹਨਾਂ ਦੇ ਜੀਵਨ ਦਾ ਹਰ ਪੱਖ ਇੱਕ ਵੱਖਰੀ ਪੁਸਤਕ ਦਾ ਵਿਸ਼ਾ ਹੈ। ਪੂਰਨ ਨਾਥ ਦੇ ਸਮਸਤ ਰੂਪਾਂ ਦਾ ਗੁਣ ਗਾਨ ਨਹੀਂ ਹੋ ਸਕਦਾ। ਆਪ ਜੀ ਦੀ ਅਪਾਰ ਮਹਿਮਾ, ਅਪਾਰ ਬਖ਼ਸ਼ਿਸ਼ ਦਾ ਇੱਕ ਅੰਸ਼ ਮਾਤਰ ਵਰਣਨ ਇਹਨਾਂ ਲੇਖਾਂ ਰਾਹੀਂ ਕਰਨ ਦਾ ਉਪਰਾਲਾ ਕੀਤਾ ਹੈ। ਆਸ ਹੈ ਕਿ ਪਾਠਕ ਇਹਨਾਂ ਲੇਖਾਂ ਦਾ ਪਠਨ ਕਰਕੇ ਸਤਿਗੁਰੂ ਜੀ ਦੀ ਅਲੌਕਿਕ, ਅਧਿਆਤਮਕ, ਰੂਹਾਨੀ, ਮਨਮੋਹਕ ਸੁੰਦਰਤਾ ਨੂੰ ਆਪਣੇ ਹਿਰਦੇ ਅੰਦਰ ਵਸਾ ਕੇ, ਉਹਨਾਂ ਦੇ ਦੱਸੇ ਹੋਏ ਆਦਰਸ਼ਾਂ ਨੂੰ ਅਪਣਾ ਕੇ, ਇਸ ਘੋਰ ਕਲਿਯੁਗ ਦੀ ਬਲਦੀ ਹੋਈ ਭੱਠੀ ਦੇ ਸੇਕ ਤੋਂ ਬਚ ਕੇ ਆਪਣੇ ਜੀਵਨ ਦੇ ਪਲ ਸੁਖਮਈ ਬਣਾਉਣਗੇ।

ਸਭ ਤੋਂ ਪਹਿਲਾਂ ਮੈਂ ਆਪਣੇ ਪੂਜਯ ਇਸ਼ਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦੀ ਹਾਂ ਜਿਹੜੇ ਮੇਰੇ ਪ੍ਰੇਰਨਾ ਸ੍ਰੋਤ ਹਨ ਅਤੇ ਜਿਹਨਾਂ ਦੀ ਅਪਾਰ ਕਿਰਪਾ ਸਦਕਾ ਹੀ ਕਲਮ ਆਪਣੇ ਭਾਵਾਂ, ਵਲਵਲਿਆਂ ਨੂੰ ਉਲੀਕਣ ਵਿੱਚ ਸਫਲ ਹੋਈ ਹੈ।

ਮੈਂ ਅਤਿ ਧੰਨਵਾਦੀ ਹਾਂ, ਸਾਹਿਤਕ ਜਗਤ ਦੇ ਪ੍ਰਸਿੱਧ ਵਿਦਵਾਨ ਅਤੇ ਲਿਖਾਰੀ ਡਾ: ਸੁਤਿੰਦਰ ਸਿੰਘ ਜੀ ਨੂਰ ਦੀ, ਜਿਹਨਾਂ ਨੇ ਆਪਣੇ ਅਣਗਿਣਤ ਰੁਝੇਵਿਆਂ ਵਿੱਚੋਂ ਕੁਝ ਫੁਰਸਤ ਦੇ ਪਲ ਕੱਢ ਕੇ ਆਪਣੇ ਵੱਡਮੁਲੇ ਵਿਚਾਰ ਲਿਖ ਕੇ ਕ੍ਰਿਤਾਰਥ ਕੀਤਾ ਹੈ।

ਸ੍ਰ: ਹਰਵਿੰਦਰ ਸਿੰਘ ਜੀ ਹੰਸਪਾਲ ਦੀ ਮੈਂ ਕ੍ਰਿਤਗਯ ਹਾਂ ਜਿਹਨਾਂ ਨੇ 'ਨਮੋ ਨਾਥ ਪੂਰੇ' ਦੀ ਇੱਕ ਝਲਕ ਰਾਹੀਂ ਆਪਣੇ ਪੂਜਯ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਅਰਪਿਤ ਕੀਤੇ ਹਨ।

ਅਨਖੰਡ ਸਰੂਪ ਅਡੰਡ ਪ੍ਰਭਾ।।
ਜੈ ਜੰਪਤ ਬੇਦ ਪੁਰਾਨ ਸਭਾ।।
ਜਿਹ ਬੇਦ ਕਤੇਬ ਅਨੰਤ ਕਹੈ।।
ਜਿਹ ਭੂਤ ਅਭੂਤ ਨ ਭੇਦ ਲਹੈ।।

ਤਿਥਿ : ੧੬-੮-੨੦੦੧
ਪ੍ਰਿੰ: ਬੇਅੰਤ
ਐਮ.ਏ. (ਅੰਗਰੇਜ਼ੀ, ਪੰਜਾਬੀ)
ਸਾਹਿੱਤ ਰਤਨ (ਹਿੰਦੀ), ਬੀ.ਟੀ.

# ਪ੍ਰਸਤਾਵਨਾ

ਪ੍ਰਿੰਸੀਪਲ ਬੇਅੰਤ ਕੌਰ ਨੇ ਹੁਣ ਤੱਕ ਜਿਨ੍ਹਾਂ ਪੁਸਤਕਾਂ ਦੀ ਰਚਨਾ ਕੀਤੀ ਹੈ, ਉਹਨਾਂ ਦਾ ਨਾਮਧਾਰੀ ਲਹਿਰ ਦੇ ਅਧਿਐਨ ਅਤੇ ਸਮਕਾਲੀ ਸਮੇਂ ਨਾਲ ਵਿਸ਼ੇਸ਼ ਸੰਬੰਧ ਹੈ। ਇਹਨਾਂ ਪੁਸਤਕਾਂ ਦੀ ਭਾਸ਼ਾ ਬਹੁਤ ਪ੍ਰਭਾਵਸ਼ਾਲੀ ਅਤੇ ਪਾਠਕ ਦੇ ਹਿਰਦੇ ਤੱਕ ਪਹੁੰਚਣ ਵਾਲੀ ਹੈ। ਪੁਸਤਕ 'ਨਮੋ ਨਾਥ ਪੂਰੇ' ਵਿੱਚ ਉਹ ਨਿਬੰਧ ਸ਼ਾਮਲ ਹਨ, ਜਿਨ੍ਹਾਂ ਦਾ ਸੰਬੰਧ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਦੀ ਮਹਿਮਾ ਅਤੇ ਉਨ੍ਹਾਂ ਸਾਰੇ ਆਦਰਸ਼ਾਂ ਨਾਲ ਹੈ। ਉਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਨਾਮਧਾਰੀ ਲਹਿਰ ਨੂੰ ਆਦਰਸ਼ ਰੂਪ ਵਿੱਚ ਪ੍ਰਵਾਹਿਤ ਕੀਤਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਲਹਿਰ ਵਿੱਚ ਇੱਕ ਅਜਿਹਾ ਵਿਚਾਰਧਾਰਕ ਰੂਪ ਦੇ ਦਿੱਤਾ, ਜਿਸ ਨੇ ਕੇਵਲ ਸਿੱਖ ਨੈਤਿਕਤਾ ਨੂੰ ਵਿਕਾਸ ਹੀ ਨਹੀਂ ਦਿੱਤਾ, ਸਗੋਂ ਕੁਝ ਅਜਿਹੇ ਨਕਸ਼ ਕਾਇਮ ਕੀਤੇ ਜੋ ਅਗੇਰੇ ਆ ਕੇ ਸਮਾਜ ਅਤੇ ਇਤਿਹਾਸ ਵਿੱਚ ਵਿਸ਼ੇਸ਼ ਤੌਰ 'ਤੇ ਸੰਚਾਰੇ ਗਏ। ਉਦਾਹਰਣ ਦੇ ਤੌਰ 'ਤੇ ਨਾ-ਮਿਲਵਰਤਨ ਲਹਿਰ, ਅੰਗਰੇਜ਼ਾਂ ਦੇ ਬਸਤੀਵਾਦੀ ਵਤੀਰੇ ਦੇ ਖ਼ਿਲਾਫ ਵਿਦਰੋਹ, ਆਜ਼ਾਦੀ ਲਹਿਰ ਵਿੱਚ ਇਹ ਸਭ ਕੁਝ ਓਨ੍ਹਾਂ ਨੇ ਹੀ ਸਾਹਮਣੇ ਲੈ ਕੇ ਆਂਦਾ ਸੀ। ਇਸ ਨੂੰ ਨਾਮ ਜਪਣ, ਬਾਣੀ ਪੜ੍ਹਨ ਅਤੇ ਉਸ ਨੂੰ ਆਪਣੀ ਸ਼ਖ਼ਸੀਅਤ ਦਾ ਅੰਤਰੀਵ ਹਿੱਸਾ ਬਣਾਉਣਾ, ਇਸ ਨੂੰ ਸਿਧਾਂਤਕ ਤੌਰ 'ਤੇ ਭੁਲਾਇਆ ਨਹੀਂ ਜਾ ਸਕਦਾ। ਇਉਂ ਅਧਿਆਤਮਕ ਗਿਆਨ ਦਾ ਉਨ੍ਹਾਂ ਨੇ ਜੋ ਸੰਕਲਪ ਬਣਾਇਆ, ਉਹ ਭਵਿੱਖ ਵਿੱਚ ਵੀ ਆਪਣੇ ਅਰਥ ਰੱਖਦਾ ਹੈ।

ਪ੍ਰਿੰਸੀਪਲ ਬੇਅੰਤ ਕੌਰ ਨੇ ਇਨ੍ਹਾਂ ਸਭ ਗੱਲਾਂ ਨੂੰ ਉਨ੍ਹਾਂ ਦੀ ਸ਼ਖ਼ਸੀਅਤ ਦਾ ਇਤਿਹਾਸ ਵਿੱਚ ਉਜਾਗਰ ਕਰਨ, ਗੁਰਬਾਣੀ ਦੇ ਪ੍ਰਮਾਣਾਂ ਨਾਲ ਇਸ ਪੁਸਤਕ ਵਿੱਚ ਸਾਹਮਣੇ ਲਿਆਂਦਾ ਹੈ। ਇਨ੍ਹਾਂ ਲੇਖਾਂ ਵਿੱਚ ਇਕ ਸੰਪੂਰਨ ਇਤਿਹਾਸਕ ਦ੍ਰਿਸ਼ਟੀ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਅਤੇ ਨਾਮਧਾਰੀ ਲਹਿਰ ਨੇ ਨਾਰੀ ਨੂੰ ਜਿਵੇਂ ਬਰਾਬਰ ਅਧਿਕਾਰਾਂ ਦੀ ਚੇਤਨਾ ਦੇ ਕੇ ਸ਼ਕਤੀਸ਼ਾਲੀ ਬਣਾਇਆ ਅਤੇ ਜਿਵੇਂ ਅੰਗਰੇਜ਼ੀ ਭਾਸ਼ਾ ਅਤੇ ਪੱਛਮੀ ਸਭਿਆਚਾਰ ਨੂੰ ਤਿਆਗ ਕੇ ਸਿੱਖ ਸ਼ਖ਼ਸੀਅਤ ਨੂੰ ਗੁਰਮੁਖੀ ਲਿੱਪੀ,

ਪੰਜਾਬੀ ਬੋਲੀ ਅਤੇ ਸਿੱਖ ਸਭਿਆਚਾਰ ਨਾਲ ਜੋੜਿਆ ਹੈ, ਇਸ ਗੱਲ ਨੂੰ ਪੁਰਜ਼ੋਰ ਢੰਗ ਨਾਲ ਰੇਖਾਂਕਿਤ ਕੀਤਾ ਹੈ। ਇਸ ਲਈ ਇਸ ਪੁਸਤਕ ਨੇ ਕੇਵਲ ਉਨ੍ਹਾਂ ਲੇਖਾਂ ਦੀ ਸਰਲ ਸ਼ੈਲੀ ਨੂੰ ਹੀ ਸਾਹਮਣੇ ਨਹੀਂ ਲਿਆਂਦਾ ਸਗੋਂ ਅਜਿਹੇ ਵਿਚਾਰਾਂ ਨੂੰ ਵੀ ਸਾਹਮਣੇ ਲਿਆਂਦਾ, ਜਿਨ੍ਹਾਂ ਨੂੰ ਸੰਪੂਰਨ ਰੂਪ ਵਿੱਚ ਆਦਰਸ਼ਵਾਦੀ ਆਖਿਆ ਜਾ ਸਕਦਾ ਹੈ।

ਮੈਨੂੰ ਉਮੀਦ ਹੈ ਕਿ ਪਾਠਕ ਇਸ ਪੁਸਤਕ ਨੂੰ ਸੰਪੂਰਨ ਹੁੰਗਾਰਾ ਦੇ ਕੇ, ਸੁਆਗਤ ਕਰਨਗੇ।

(ਡਾ. ਸੁਤਿੰਦਰ ਸਿੰਘ ਨੂਰ)
ਦਿੱਲੀ ਯੂਨੀਵਰਸਟੀ

# ਇੱਕ ਝਲਕ

'ਨਮੋ ਨਾਥ ਪੂਰੇ', ਗਿਆਰਾਂ ਨਿਬੰਧਾਂ ਦਾ ਸੰਗ੍ਰਹਿ ਹੈ। ਇਸ ਸੰਗ੍ਰਹਿ ਦੇ ਨਿਬੰਧ ਮਨੁੱਖ ਨੂੰ ਉਸ ਇਲਾਹੀ ਨੂਰ ਨਾਲ ਜੋੜਦੇ ਹਨ ਜਿਹੜਾ ਹਰ ਇੱਕ ਦੇ ਰੋਮ-ਰੋਮ ਵਿੱਚ ਵੱਸਿਆ ਹੋਇਆ ਹੈ।

ਧਰਤੀ ਦੇ ਕਣ-ਕਣ ਵਿੱਚ ਵੱਸਿਆ ਹੋਇਆ ਹੈ ਅਤੇ ਬਨਸਪਤੀ ਦੇ ਪੱਤੇ - ਪੱਤੇ ਵਿੱਚ ਹੈ। ਜਿਸ ਦਾ ਹੁਕਮ ਸੰਸਾਰ ਦੀ ਸਿਰਜਣਾ, ਇਸ ਦੇ ਵਿਸਤਾਰ, ਇਸਦੇ ਉਪਜਣ ਬਿਨਸਨ ਦੇ ਮੁੱਢ ਮੂਲ ਵਿੱਚ ਹੈ। ਉਸ ਨੂਰ ਦੀ ਆਭਾ ਦਾ ਸੁਖ ਮਾਨਣ ਲਈ ਅੰਦਰ ਦੀਆਂ ਅੱਖਾਂ ਤੇ ਗੂੜ੍ਹੇ ਉ ੱਤਮ ਵਿਸ਼ਵਾਸ ਦੀ ਲੋੜ ਹੈ। ਉਹ ਨੇੜੇ ਤੋਂ ਨੇੜੇ ਹੈ। ਏਨਾ ਨੇੜੇ ਜਿਵੇਂ ਦੁੱਧ ਵਿੱਚ ਘਿਉ। ਪਰ ਉਸ ਦੀ ਪ੍ਰਾਪਤੀ ਲਈ ਉਚੇਚੀ ਮਿਹਨਤ ਤੇ ਤਪ ਸਾਧਨਾ ਦੀ ਲੋੜ ਹੈ।

ਇਲਾਹੀ ਨੂਰ ਨੂੰ ਹੋਰ ਨੇੜੇ ਵੇਖਣ ਵਾਲੀ ਅੱਖ ਉਸ ਨੂੰ ਉਸ ਦੇ ਸਰਗੁਣ ਸਰੂਪ, ਸਤਿਗੁਰੂ ਵਿੱਚ ਵੇਖ ਸਕਦੀ ਹੈ। ਪਰ ਸਮਝਣ ਦੀ ਇਹ ਲੋੜ ਹੈ ਕਿ ਸਤਿਗੁਰੂ ਆਮ ਮਨੁੱਖਾਂ ਵਰਗਾ ਭਾਵੇਂ ਪੰਜ ਤੱਤਾਂ ਦਾ ਪੁਤਲਾ ਦਿਸਦਾ ਹੈ, ਪਰ ਉਹ ਖ਼ਾਕੀ ਨਹੀਂ ਨੂਰੀ ਹੁੰਦਾ ਹੈ। ਉਹ ਨੂਰ ਸਤਿਯੁਗ ਤੋਂ ਹਰ ਯੁੱਗ ਵਿੱਚ ਦੇਹ ਕਰਕੇ ਪ੍ਰਗਟ ਹੋਇਆ। ਸਤਿਗੁਰੂ ਨਾਨਕ ਦੇਵ ਜੀ ਦੇ ਬਾਰ੍ਹਵੇਂ ਜਾਮੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਵਿੱਚ ਪ੍ਰਗਟ ਹੋਇਆ। ਉਸਨੇ

ਸਾਗਰ ਕੇ ਤਾਰਬੇ ਕੋ ਧਰਮ ਉਬਾਰਬੇ ਕੋ।
ਦੇਵ ਰੀਤ ਧਾਰਬੇ ਕੌ ਮੂਰਤਿ ਦਿਖਾਇ ਹੈ।

ਧੰਨ-ਧੰਨ ਗੁਰੂ ਧੰਨ ਕਹਿਣ ਨਾਲ ਮਨੁੱਖ ਦਾ ਭਲਾ ਹੁੰਦਾ ਹੈ। ਸਤਿਗੁਰੂ ਦੀ ਕੁਲ ਤੇ ਮਾਤਾ ਪਿਤਾ ਵੀ ਧੰਨ ਹੁੰਦੇ ਹਨ। ਉਸ ਨੇ ਕਲਯੁਗ ਵਿੱਚ ਸਤਿਯੁਗ ਲਾਇਆ ਭਾਵ ਆਪਣੇ ਨਾਮਧਾਰੀ ਸਿੱਖਾਂ ਨੂੰ ਈਰਖਾ ਦਵੈਤ, ਮਾਨ ਅਭਿਮਾਨ, ਦੁੱਖ ਸੁੱਖ ਤੋਂ ਉਤਾਂਹ ਕਰਕੇ ਅਕਾਲ ਪੁਰਖ ਨਾਲ ਜੋੜਿਆ, ਸੱਚ ਦੀ ਲਖਤਾ ਕਰਾਈ। ਮਨੁੱਖ ਜਮਾਂ

ਦੇ ਡੰਡ ਤੋਂ ਡਰਦਾ ਹੈ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਜਮ ਤੇ ਲੀਆ ਛਡਾਏ, ਕਿਉਂਕਿ ਦੀਨ ਦੁਨੀ ਦੇ ਵਾਲੀ ਉਹ ਆਪ ਹੀ ਹਨ।

ਮਨੁੱਖੀ ਜਗਤ ਦੀ ਅਕਾਲ ਪੁਰਖ ਨੇ ਇਸਤਰੀ ਪੁਰਸ਼ ਵਿੱਚ ਵੰਡ ਕੀਤੀ ਹੈ। ਦੋਵੇਂ ਇੱਕ ਦੂਜੇ ਦੇ ਪੂਰਕ ਹਨ। ਪਰ ਮਨੁੱਖ ਨੇ ਇਸਤਰੀ ਦੀਆਂ ਭਾਵਨਾਵਾਂ ਨੂੰ ਕੁਚਲ ਕੇ ਉਸਨੂੰ ਐਨਾ ਦਬਾਇਆ ਕਿ ਉਸਨੂੰ ਜਾਂ ਮਾਰਨ ਲੱਗ ਪਿਆ ਜਾਂ ਵਸਤੂ ਬਣਾ ਕੇ ਰੱਖ ਦਿੱਤਾ ਹੈ। ਨਾਰੀ ਨੂੰ ਸਨਮਾਨਿਤ ਸਥਾਨ ਦਿਵਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਹਨ।

ਉਹਨਾਂ ਪੰਜਾਂ ਨੂੰ ਮਾਰ ਕੇ, ਮਨੁੱਖੀ ਕਦਰਾਂ ਕੀਮਤਾਂ ਨੂੰ ਲੋਕ ਮਨਾਂ ਵਿੱਚ ਵਸਾ ਕੇ, ਨਾਮਧਾਰੀ ਸਿੰਘਾ ਨੂੰ ਦੇਸ਼ ਦੀ ਅਜ਼ਾਦੀ ਤੇ ਸਮਾਜ ਸੁਧਾਰ ਲਈ ਤਿਆਰ ਕੀਤਾ, ਸੋ ਉਹ, ਸਭਹਨ ਕੇ ਸਿਰਮੌਰ ਬਣ ਗਏ। ਏਸੇ ਕਰਕੇ ਉਹਨਾਂ ਦੇ ਸ਼ਰਧਾਲੂ ਤੇ ਕਦਰਦਾਨਾਂ ਦਾ ਯਕੀਨ ਹੈ ਕਿ, ਐਸੋ ਢੋਲਨ ਕਹਾਂ ਹੈ ?

ਪੁਸਤਕ ਦੇ ਇੱਕ ਨਿਬੰਧ ਵਿੱਚ ਮਨਮੁੱਖਾਂ ਬਾਰੇ ਲਿਖਿਆ ਗਿਆ ਹੈ। ਕਿਉਂਕਿ ਸਤਿਗੁਰ ਤੇ ਜੋ ਮੂੰਹ ਫੇਰਹਿ ਉਹਨਾਂ ਦਾ ਲੋਕ ਪ੍ਰਲੋਕ ਦੋਵੇਂ ਨਹੀਂ ਰਹਿੰਦੇ। ਗੁਰਮੁਖ ਨੂੰ ਸੋਝੀ ਹੁੰਦੀ ਹੈ ਕਿ ਸਾਹਿਬ ਗੁਣੀ ਨਿਧਾਨਾ ਹੈ।

ਇੱਕ ਨਿਬੰਧ ਵਿੱਚ ਲੇਖਕਾ ਨੇ ਖਾਣ-ਪੀਣ ਨੂੰ ਸ਼ੁੱਧ ਰੱਖਣ ਲਈ ਜਿਤ ਖਾਧੈ ਤਨ ਪੀੜੀਐ--ਵਿਸ਼ੇ ਨੂੰ ਬਾਖ਼ੂਬੀ ਨਿਭਾਇਆ ਹੈ। ਜੇ ਵਨਸਪਤੀ ਤੇ ਪਲਣ ਵਾਲੇ ਜੀਵ ਤਕਲੀਫਾਂ ਉਠਾ ਸਕਦੇ ਹਨ ਤਾਂ ਮਾਸਾਹਾਰੀਆਂ ਬਾਰੇ ਪ੍ਰਸ਼ਨ ਕੀਤਾ ਹੈ, ਹਾਲ ਤਿਨਾੜਾ ਕਉਣ ਹੋਵਸੀ। ਸੋ ਮਨੁੱਖ ਇਸ ਤੋਂ ਬਚੇ।

ਇਹਨਾਂ ਸਾਰੇ ਨਿਬੰਧਾ ਵਿੱਚ ਹੀ ਇਸ ਪੁਸਤਕ ਦੀ ਲੇਖਕਾ ਪ੍ਰਿੰਸੀਪਲ ਬੇਅੰਤ ਕੌਰ ਹੁਰਾਂ ਨੇ ਬਹੁਤ ਮਿਹਨਤ ਕੀਤੀ ਹੈ। ਘੋਖ ਕੇ ਗੁਰਬਾਣੀ ਅਤੇ ਹੋਰ ਗ੍ਰੰਥਾਂ ਵਿੱਚੋਂ ਢੁੱਕਵੇਂ ਪ੍ਰਮਾਣ ਲੱਭ ਕੇ ਮੋਤੀਆਂ ਵਾਂਗ ਜੜੇ ਹਨ।

ਇਹਨਾਂ ਨਿਬੰਧਾਂ ਦਾ ਆਧਾਰ ਗੁਰਬਾਣੀ ਹੈ ਪਰ ਪਾਠਕ ਨੂੰ ਸਰਲ ਤੇ ਸੌਖਾ ਸਮਝਾਉਣ ਲਈ ਇਤਿਹਾਸ ਦੇ ਪ੍ਰਮਾਣ ਦਿੱਤੇ ਹਨ। ਇਹਨਾਂ ਨੂੰ ਅਧਾਰ ਬਣਾ ਕੇ ਪਾਰਬ੍ਰਹਮ ਤੇ ਗੁਰੂ ਨੂੰ ਇੱਕ ਦਿਖਲਾਇਆ। ਪੁਸਤਕ ਦੇ ਆਰੰਭ ਤੋਂ ਹੀ ਸੰਤ ਸਿੰਘ ਹੁਰਾਂ ਦੀ ਲਿਖੀ ਪ੍ਰਵੇਸ਼ਿਕਾ ਦੇ ਗੁਰ ਪਰਮੇਸਰ ਸਤਿਗੁਰੂ ਰਾਮ ਸਿੰਘ ਜੀ ਹਨ। ਨਿਰਸੰਦੇਹ

ਇਸ ਪੁਸਤਕ ਨੂੰ ਪੜ੍ਹਕੇ, ਗੁਰਬਾਣੀ ਅਨੁਕੂਲ ਦਰਸਾਏ ਸਤਿਗੁਰੂ ਬਾਰੇ ਪਾਠਕਾਂ ਦੇ ਗਿਆਨ ਤੇ ਸ਼ਰਧਾ ਵਿੱਚ ਵਾਧਾ ਹੋਵੇਗਾ।

ਹਰਵਿੰਦਰ ਸਿੰਘ ਹੰਸਪਾਲ
ਪ੍ਰਧਾਨ ਨਾਮਧਾਰੀ ਦਰਬਾਰ

# ਪ੍ਰਵੇਸ਼ਿਕਾ

## ਗੁਰ ਪਰਮੇਸੁਰ ਏਕੋ ਜਾਣੁ

ਅਕਾਲ ਪੁਰਖ, ਪਰਮਾਤਮਾ, ਰੱਬ, ਗਾਡ ਇੱਕੋ ਹੀ ਹਨ। ਵੱਖ-ਵੱਖ ਦੇਸ਼ਾਂ ਵਿੱਚ ਉਹਨਾਂ ਦੀਆਂ ਭਾਸ਼ਾਵਾਂ ਅਨੁਸਾਰ ਇਹ ਨਾਮ ਉਸ ਨਿਰਾਕਾਰ ਪਰਮਾਤਮਾ ਦੇ ਹਨ ਜਿਸ ਨੂੰ ਇਸ ਸਾਰੀ ਸ੍ਰਿਸ਼ਟੀ ਤੇ ਪ੍ਰਕਿਰਤੀ ਦਾ ਰਚਣਹਾਰ ਮੰਨਿਆ ਹੈ। ਭਾਵੇਂ ਕੋਈ ਦੇਸ਼ ਨਾਸਤਕ ਹੀ ਹੋਵੇ ਫਿਰ ਵੀ ਉਹਨਾਂ ਦੀ ਭਾਸ਼ਾ ਵਿੱਚ ਕੋਈ ਨਾ ਕੋਈ ਨਾਂ ਇਸ ਸਰਬ ਵਿਆਪਕ, ਸਰਬ ਸ਼ਕਤੀਮਾਨ ਦਾ ਹੈ। ਇਹ ਇਸ ਗੱਲ ਦਾ ਪ੍ਰਤੀਕ ਹੈ ਕਿ ਉਹ ਭੀ ਉਸਦੀ ਹੋਂਦ ਨੂੰ ਕਿਸੇ ਨ ਕਿਸੇ ਰੂਪ ਵਿੱਚ ਸਵੀਕਰ ਕਰਦੇ ਹਨ। ਉਸ ਨੂੰ ਕਿਸੇ ਨੇ ਦੇਖਿਆ ਨਹੀਂ ਕਿਉਂਕਿ ਉਹ ਨਿਰਾਕਾਰ ਹੈ, ਉਸ ਦਾ ਪ੍ਰਕਾਸ਼ ਅਮਿਤ ਹੈ, ਉਹ ਅਚਲ ਹੈ, ਉਹ ਜਾਤ ਪਾਤ ਤੋਂ ਰਹਿਤ ਹੈ। ਗੁਰੂ ਗੋਬਿੰਦ ਸਿੰਘ ਜੀ ਉਸ ਬਾਰੇ ਫਰਮਾਉਂਦੇ ਹਨ

ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ।।
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ।।

ਐਸੇ ਨਿਰਾਕਾਰ ਸਰੂਪ ਜੋ ਘਟ-ਘਟ ਵਾਸੀ ਹੈ, ਦਾ ਦਰਸ਼ਨ ਦੁਨਿਆਵੀ ਅੱਖਾਂ ਨਾਲ ਨਹੀਂ ਹੋ ਸਕਦਾ। ਉਸ ਦੀ ਹੋਂਦ ਨੂੰ ਸਿਰਫ ਮਨ ਕਰਕੇ, ਹਿਰਦੇ ਵਿੱਚ ਅਨੁਭਵ ਹੀ ਕੀਤਾ ਜਾ ਸਕਦਾ ਹੈ।

ਸ੍ਰਿਸ਼ਟੀ ਅਤੇ ਸਮੂਹ ਜੂਨੀਆਂ ਦੀ ਰਚਨਾ ਕਰਨ ਉਪਰੰਤ ਇਹ ਜ਼ਰੂਰੀ ਸੀ ਕਿ ਮਨੁੱਖ ਜੋ ਇਹਨਾਂ ਸਾਰੀਆਂ ਜੂਨੀਆਂ ਵਿਚੋਂ ਸਰਬ ਸ੍ਰੇਸ਼ਟ ਸੀ ਅਤੇ ਜਿਸ ਦੇ ਗਿਆਨ ਚਕਸ਼ੂ ਭੀ ਸਨ, ਨੂੰ ਨਿਰਾਕਾਰ ਪਾਰਬ੍ਰਹਮ ਦਾ ਪੂਰਨ ਗਿਆਨ ਦੇਣ ਦਾ ਭੀ ਕੋਈ ਮਾਧਿਅਮ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਅਨੇਕਾਂ ਦੇਵੀ ਦੇਵਤਿਆਂ ਦੀ ਰਚਨਾ ਕੀਤੀ ਕਿ ਉਹ ਅਕਾਲ ਪੁਰਖ ਦੀ ਰਜ਼ਾ ਅਨੁਸਾਰ ਸ੍ਰਿਸ਼ਟੀ ਦੇ ਕੰਮ ਕਾਜ ਕਰਨ, ਇਸੇ ਤਰ੍ਹਾਂ ਉਸ ਨੇ ਮਨੁੱਖ ਰੂਪ ਵਿੱਚ ਸਮੇਂਸ ਮੇਂ ਅਵਤੀਰਨ ਹੋਣ ਦਾ ਵਿਧਾਨ ਬਣਾ ਦਿੱਤਾ। ਨਿਰਾਕਾਰ ਪਾਰਬ੍ਰਹਮ ਦਾ ਮਨੁੱਖ ਰੂਪ ਵਿੱਚ ਪਰਗਟ ਹੋ ਕੇ, ਸਾਕਾਰ ਸਰੂਪ ਵਿੱਚ ਭੁੱਲੀ ਭਟਕੀ ਲੋਕਾਈ ਨੂੰ ਗਿਆਨ ਦੇਣਾ ਸੰਪੂਰਨ ਮਾਨਵਤਾ ਲਈ ਇੱਕ ਵਰਦਾਨ ਸੀ। ਇਸੇ

ਸਰੂਪ ਨੂੰ ਭਗਵਾਨ, ਅਵਤਾਰ ਯਾ ਸਤਿਗੁਰੂ ਦੇ ਨਾਮ ਨਾਲ ਸਤਿਕਾਰਿਆ ਗਿਆ। ਅਕਾਲ ਪੁਰਖ ਦਾ ਇਹ ਸਾਕਾਰ ਸਰੂਪ ਹਰ ਜੁਗ ਵਿੱਚ ਪਰਗਟ ਹੋਇਆ ਅਤੇ ਆਪਣੇ ਮਿਥੇ ਹੋਏ ਪ੍ਰੋਗਰਾਮ ਅਨੁਸਾਰ ਲੀਲ੍ਹਾਵਾਂ ਕੀਤੀਆਂ। ਗੁਰਬਾਣੀ ਵਿੱਚ ਇਸ ਸੱਚਾਈ ਨੂੰ ਇਸ ਤਰ੍ਹਾਂ ਫਰਮਾਇਆ ਹੈ

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।।
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।।
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।।
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।।
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।।

ਕਲਜੁਗ ਵਿੱਚ ਅਕਾਲ ਪੁਰਖ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਰੂਪ ਵਿੱਚ ਅਵਤਾਰ ਧਾਰਿਆ। ਆਪ ਜੀ ਨੇ ਆਪਣੇ ਪ੍ਰੋਗਰਾਮ ਬਾਰੇ ਦੱਸਦਿਆਂ ਹੋਇਆਂ ਜਨਮ ਸਾਖੀ ਵਿੱਚ ਇਸ ਤਰ੍ਹਾਂ ਫਰਮਾਇਆ ਹੈ

ਕਲਜੁਗ ਕੀ ਮਰਯਾਦ ਹੈ ਚਾਰ ਲਖ ਬਤੀ ਹਜ਼ਾਰ।।
ਸਾਰਾ ਕਲਜੁਗ ਭੋਗਸੀ ਨਾਨਕ ਧਰ ਉਤਾਰ।।

ਅਤੇ ਫਿਰ–

ਨਾਨਕ ਰਾਜ ਚਲਾਯਾ ਸਚ ਨੀਂਵ ਸੁਲਤਾਨੀ ਦੇਇ।।
ਹਲੇ ਨਾ ਹਲਾਈ ਕਿਸੇ ਦੀ ਖਸ ਨ ਕੋਇ ਲੇਇ।।
ਖਾਲੀ ਤਖਤ ਨ ਰਹੇ ਕਦੇ ਮਹਾਂ ਪੁਰਖ ਹੈ ਜੋਇ।।
ਸਵਾਈ ਤੇ ਸਵਾਇਆ ਜਾਮੇ ਪਹਿਰੈ ਸੋਇ।।
ਦੀਵੇ ਤੇ ਦੀਵਾ ਬਲੈ ਜੋਤਿ ਘਟ ਨ ਜਾਇ।।
ਮੀਰ ਮਰੀਦ ਬਰਾਬਰੀ ਨਾਨਕ ਸਚ ਅਲਾਇ।।

ਅਜਿਤੇ ਰੰਧਾਵੇ ਦੀ ਸਾਖੀ ਵਿੱਚ ਗੁਰੂ ਨਾਨਕ ਦੇਵ ਜੀ ਇੱਕ ਹੋਰ ਮਹੱਤਵ ਪੂਰਨ ਸਪਸ਼ਟੀਕਰਨ ਦੇਂਦੇ ਹੋਏ ਫਰਮਾਉਂਦੇ ਹਨ

ਜੁ ਗਹ ਜੁਗੰਤਰ ਸਤਿਗੁਰੂ ਦੂਸਰ ਹੋਆ ਨਾ ਹੋਗ।।
ਚਉਰਾਸੀ ਜਾਮੇਂ ਪਹਿਰਕੇ ਪਾਛੇ ਭਇਆ ਅਲੋਪ।।

ਜਿਸ ਤਰ੍ਹਾਂ ਅਕਾਲ ਪੁਰਖ ਇੱਕ ਹੈ, ਇਸੇ ਤਰ੍ਹਾਂ ਸਤਿਗੁਰੂ ਜੋ ਨਿਰਾਕਾਰ ਅਕਾਲ ਪੁਰਖ ਦਾ ਸਾਕਾਰ ਸਰੂਪ ਹੈ, ਭੀ ਇੱਕ ਹੀ ਹੈ। ਉਹੀ ਸਾਰੇ ਜੁਗਾਂ ਵਿੱਚ ਵੱਖ ਵੱਖ ਨਾਉਂ ਰਖਾ ਕੇ, ਵੱਖ ਵੱਖ ਰੂਪ ਵਿੱਚ ਆਪਣੇ ਮਿਥੇ ਹੋਏ ਲਕਸ਼ ਨੂੰ ਪੂਰਾ ਕਰਨ ਲਈ ਅਵਤੀਰਨ ਹੁੰਦਾ ਰਿਹਾ ਹੈ, ਹੁਣ ਵੀ ਹੈ ਅਤੇ ਅੱਗੇ ਨੂੰ ਭੀ ਹੁੰਦਾ ਰਹੇਗਾ। ਇਸ ਕਰਕੇ ਜੋ ਲੱਛਣ ਅਕਾਲ ਪੁਰਖ ਦੇ ਹਨ ਉਹੀ ਸਤਿਗੁਰੂ ਦੇ ਭੀ ਹਨ। ਅਕਾਲ ਪੁਰਖ ਅਜੂਨੀ ਹੈ, ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਹੈ, ਸਰਬ ਵਿਆਪਕ ਹੈ, ਸਰਬ ਸ਼ਕਤੀਮਾਨ ਹੈ ਤਾਂ ਸਤਿਗੁਰੂ ਭੀ ਸਭ ਕੁਝ ਕਰਨ ਕਾਰਨ ਹੈ ਸਭ ਦੇ ਹਿਰਦੇ ਦਾ ਸਵਾਮੀ ਹੈ। ਇਸ ਸੱਚਾਈ ਦੀ ਪੁਸ਼ਟੀ ਲਈ ਗੁਰਬਾਣੀ ਵਿੱਚ ਅਨੇਕਾਂ ਹੀ ਪ੍ਰਮਾਣ ਹਨ, ਜਿਹਾ ਕਿ –

-ਸਰਗੁਣ ਨਿਰਗੁਣ ਥਾਪੈ ਨਾਉ।।
ਦੁਹ ਮਿਲਿ ਏਕੈ ਕੀਨੋ ਠਾਉ।।

-ਨਿਰਗੁਨ ਆਪਿ ਸਰਗੁਨੁ ਭੀ ਓਹੀ।।
ਕਲਾ ਧਾਰਿ ਜਿਨਿ ਸਗਲੀ ਮੋਹੀ।।

-ਗੁਰੁ ਪਰਮੇਸਰੁ ਹੈ ਭੀ ਹੋਗੁ।।

-ਨਾਨਕ ਸੋਧੇ ਸਿਮ੍ਰਿਤਿ ਬੇਦ।।
ਪਾਰਬ੍ਰਹਮ ਗੁਰ ਨਾਹੀ ਭੇਦ।।

-ਸਗਲ ਪਰਾਧ ਦੇਹਿ ਲੋਰੋਨੀ।।
ਸੋ ਮੁਖ ਜਲਉ ਜਿਤੁ ਕਹਿਹਿ ਠਾਕੁਰੁ ਜੋਨੀ।।

ਸਤਿਗੁਰੂ ਤੇ ਅਕਾਲ ਪੁਰਖ ਦੇ ਗੁਣਾਂ ਦੀ ਵਿਆਖਿਆ ਕਰਨੀ ਇੱਕ ਸਧਾਰਨ ਮਨੁੱਖ ਲਈ ਅਸੰਭਵ ਹੈ। ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਭ ਕੁਝ ਕਰਨ ਕਾਰਨ ਹੋਣ ਤੇ ਭੀ ਕਹਿੰਦੇ ਹਨ--ਹੇ ਅਕਾਲ ਪੁਰਖ! ਤੇਰੀ ਮਹਿਮਾ ਅਪਰੰਪਾਰ ਹੈ, ਕਹਿਣ ਕਥਨ ਤੋਂ ਪਰੇ ਹੈ, ਮੈਂ ਤੇਰੀ ਉਪਮਾ ਨਹੀਂ ਕਰ ਸਕਦਾ। ਆਪ ਦਸਮ ਗ੍ਰੰਥ ਵਿੱਚ ਫਰਮਾਉਂਦੇ ਹਨ

ਕਾਗਜ ਦੀਪ ਸਭੈ ਕਰਿ ਹੌਂ
ਅਰੁ ਸਾਤ ਮਹਾਰਣਵ ਕੀ ਮਸੁ ਕੈ ਹੋਂ।।
ਕਾਟ ਬਨਾਸਪਤੀ ਸਿਗਰੀ ਲਿਖਬੇ ਹੂੰ
ਕੇ ਲੇਖਨ ਕਾਜ ਬਨੈ ਹੋਂ।।

ਸਾਰਸਵਤੀ ਬਕਤਾ ਕਰਕੈ
ਜੁਗ ਚਾਰਿ ਗਨੇਸ਼ ਕੇ ਹਾਥ ਲਿਖੈ ਹੋਂ।।
ਕੋਟ ਕਬਿਤਨ ਜੋ ਕਰਿ ਹੋਂ
ਤੁਮ ਕੌ ਨ ਤਊ ਪ੍ਰਭ ਨੈਕ ਰਿਝੈ ਹੋਂ।।

ਇਸੇ ਤਰ੍ਹਾਂ ਕਬੀਰ ਜੀ ਕਹਿੰਦੇ ਹਨ
ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ।।
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ।।

ਉਹ ਕਹਿਣ ਕਥਨ ਤੋਂ ਪਰੇ ਹੈ। ਮਨੁੱਖ ਦੀ ਸੂਝ ਬੂਝ ਉੱਥੇ ਤਕ ਪਹੁੰਚ ਹੀ ਨਹੀਂ ਸਕਦੀ। ਉਹ ਅਥਾਹ ਹੈ, ਉਹ ਬੇਅੰਤ ਹੈ, ਉਸ ਦਾ ਅੰਤ ਵੱਡੇ ਵੱਡੇ ਜੋਗੀ, ਜਤੀ, ਤਪੀ ਭੀ ਨਹੀਂ ਪਾ ਸਕੇ।
ਏਵਡੁ ਊਚਾ ਹੋਵੈ ਕੋਇ।।
ਤਿਸ ਊਚੇ ਕਉ ਜਾਣੈ ਸੋਇ।।

ਐਨੇ ਮਹਾਨ ਨਿਰਾਕਾਰ ਨੂੰ ਜਣਾਉਣ ਦਾ ਕੰਮ ਸਿਵਾਏ ਉਸ ਦੇ ਆਪਣੇ ਸਾਕਾਰ ਸਰੂਪ ਤੋਂ ਹੋਰ ਕੌਣ ਕਰ ਸਕਦਾ ਹੈ। ਜਿਸਨੇ ਉਸ ਅਕਾਲ ਪੁਰਖ ਨੂੰ ਵੇਖਿਆ ਹੈ, ਜਾਣਿਆ ਹੈ, ਉਹੀ ਉਸ ਦੇ ਬਾਰੇ ਗਿਆਨ ਦੇ ਸਕਦਾ ਹੈ, ਉਹੀ ਸਾਰੀ ਮਾਨਵਤਾ ਦਾ ਉੱਧਾਰ ਕਰ ਸਕਦਾ ਹੈ।
ਸਤਿਪੁਰਖ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ।।
ਤਿਸਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ।।

ਸਤਿਗੁਰੂ ਇੱਕੋ ਦੇਹਧਾਰੀ ਵਿਅਕਤੀ ਹੈ ਜਿਸ ਨੇ ਮਾਨਵਤਾ ਦੇ ਉ ੱਧਾਰ ਵਾਸਤੇ, ਜੀਵਾਂ ਨੂੰ ਸੱਚ ਦੇ ਰਾਹ ਤੇ ਚਲਾ ਕੇ ਨਾਮ ਬਾਣੀ ਵਲ ਲਗਾ ਕੇ, ਉਨ੍ਹਾਂ ਨੂੰ ਜੀਵਨ ਸਫਲ ਕਰਨ ਦੀ ਜਾਚ ਦੱਸਣ ਵਾਸਤੇ ਹੀ ਮਨੁੱਖ ਰੂਪ ਵਿੱਚ ਅਵਤਾਰ ਧਾਰਿਆ ਹੈ। ਸਤਿਗੁਰੂ ਜੀ ਆਪਣਾ ਜੀਵਨ ਇੱਕ ਸਧਾਰਣ ਮਹਾ ਪੁਰਸ਼ ਦੀ ਤਰ੍ਹਾਂ ਜੀਅ ਕੇ ਲੋਕਾਂ ਨੂੰ ਨਾਮ ਦਾਨ ਬਖਸ਼ ਕੇ, ਅਕਾਲ ਪੁਰਖ ਦੇ ਗੁਣਾਂ ਦਾ ਗਾਇਣ ਕਰਕੇ ਉਨ੍ਹਾਂ ਵਲ ਪ੍ਰੇਰਦੇ ਹਨ। ਮਨੁੱਖ ਜੀਵਨ ਦੇ ਦੁੱਖ ਅਤੇ ਸੁਖ ਸਹਾਰਨ ਦਾ ਰਾਹ ਦੱਸਦੇ ਹਨ। ਉਹ ਆਪ ਇੱਕ ਪਰਵਾਰਿਕ ਜੀਵਨ ਬਿਤਾ ਕੇ ਸਾਡਾ ਮਾਰਗ ਦਰਸ਼ਨ ਕਰਦੇ ਹਨ। ਕਾਮ ਕ੍ਰੋਧ, ਲੋਭ, ਮੋਹ, ਅਤੇ ਅਹੰਕਾਰ ਦੇ ਤਿਆਗ ਦਾ ਰਾਹ ਦੱਸਦੇ ਹਨ ਅਤੇ ਧਰਮ ਦੇ ਮਾਰਗ ਤੇ ਚੱਲਣ ਲਈ ਪ੍ਰੇਰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰ-ਅਧਿਕਾਰੀ ਸਤਿਗੁਰੂ ਇਸ ਵਿਧਾਨ ਦੀ ਪਾਲਣਾ ਕਰਕੇ ਭੁੱਲੀ ਭਟਕੀ ਲੋਕਾਈ ਨੂੰ ਸੱਚ ਦੇ ਮਾਰਗ ਤੇ ਚੱਲਣ ਲਈ ਪ੍ਰੇਰਦੇ ਰਹੇ ਹਨ। ਇਸੇ ਕਰਕੇ ਗੁਰਬਾਣੀ ਵਿੱਚ ਸਤਿਗੁਰੂ ਨੂੰ, ਉਸ ਦੀ ਕੁਲ ਨੂੰ, ਉਸ ਦੇ ਮਾਤਾ ਪਿਤਾ ਨੂੰ ਧੰਨ ਕਿਹਾ ਹੈ

ਧਨੁ ਧੰਨੁ ਪਿਤਾ ਧਨੁ ਧੰਨੁ ਕੁਲ ਧਨੁ ਧਨੁ,
ਸੁ ਜਨਨੀ ਜਿਨਿ ਗੁਰੂ ਜਣਿਆ ਮਾਇ।।
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ,
ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ।।

ਏਹੋ ਜਿਹਾ ਸਤਿਗੁਰੂ ਜੋ ਅਕਾਲ ਪੁਰਖ ਦਾ ਸਾਕਾਰ ਸਰੂਪ ਹੈ, ਵੱਡੇ ਭਾਗਾਂ ਨਾਲ ਕਿਸੇ ਪੂਰਬਲੇ ਜਨਮ ਦੇ ਪੁੰਨ ਪ੍ਰਤਾਪ ਨਾਲ ਹੀ ਮਿਲਦਾ ਹੈ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖੁ ਰਸਿਕ ਬੈਰਾਗੀ।।
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ
ਜਨਮ ਜਨਮ ਕੀ ਸੋਈ ਜਾਗੀ।।

ਮਨੁੱਖ ਸਤਿਗੁਰੂ ਦੀ ਸ਼ਰਨ ਵਿੱਚ ਆ ਕੇ ਉਸਦਾ ਸਿੱਖ ਬਣ ਜਾਂਦਾ ਹੈ। ਉਹ ਸਤਿਗੁਰੂ ਦੇ ਸਿਧਾਂਤ ਨਾਲ ਜੁੜ ਜਾਂਦਾ ਹੈ। ਦੁਨੀਆਂਦਾਰੀ ਤੋਂ, ਝੂਠੇ ਮਿੱਤਰਾਂ ਤੋਂ ਛੁੱਟ

ਕੇ ਉਹ ਕੇਵਲ ਸਤਿਗੁਰੂ ਦਾ ਸਿੱਖ ਹੀ ਰਹਿ ਜਾਂਦਾ ਹੈ। ਉਹ ਸਤਿਗੁਰੂ ਦੇ ਹੁਕਮ ਵਿੱਚ ਚੱਲਣ ਨੂੰ ਹੀ ਆਪਣੇ ਜੀਵਨ ਦਾ ਅਸਲੀ ਮੰਤਵ ਬਣਾ ਲੈਂਦਾ ਹੈ। ਉਧਰ ਸਤਿਗੁਰੂ ਭੀ ਆਪਣੇ ਸਿੱਖ ਨੂੰ ਅਪਣਾ ਕੇ ਉਸਦੀ ਪੂਰੀ ਜ਼ਿੰਮੇਵਾਰੀ ਲੈ ਲੈਂਦਾ ਹੈ, ਉਸ ਨੂੰ ਹਰ ਪ੍ਰਕਾਰ ਦੇ ਸੁਖ ਅਤੇ ਜੀਵਨ ਵਿੱਚ ਉ ੱਨਤੀ ਬਖਸ਼ਦਾ ਹੈ। ਉਸ ਨੂੰ ਨਾਮ ਦਾਨ ਬਖਸ਼ ਕੇ ਇਸ ਭਵਸਾਗਰ ਤੋਂ ਪਾਰ ਕਰ ਦਿੰਦਾ ਹੈ। ਸਤਿਗੁਰੂ ਸਿੱਖ ਦਾ ਲੋਕ ਅਤੇ ਪਰਲੋਕ ਦੋਵੇਂ ਸਵਾਰ ਦਿੰਦਾ ਹੈ।

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ।।  
ਸੇਵਕ ਕਉ ਗੁਰੁ ਸਦਾ ਦਇਆਲ।।  
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ।।  
ਗੁਰ ਬਚਨੀ ਹਰਿ ਨਾਮੁ ਉਚਰੈ।।  
ਸਤਿਗੁਰੁ ਸਿਖ ਕੇ ਬੰਧਨੁ ਕਾਟੈ।।  
ਗੁਰ ਕਾ ਸਿਖੁ ਬਿਕਾਰ ਤੇ ਹਾਟੈ।।  
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ।।  
ਗੁਰ ਕਾ ਸਿਖੁ ਵਡਭਾਗੀ ਹੇ।।  
ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ।।  
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ।।

ਸਤਿਗੁਰੂ ਸਿੱਖ ਨੂੰ ਨਾਮ ਅਤੇ ਬਾਣੀ ਨਾਲ ਜੋੜ ਕੇ ਉਸ ਨੂੰ ਅਧਿਆਤਮਕ ਗਿਆਨ ਪ੍ਰਦਾਨ ਕਰਦਾ ਹੈ। ਸਿੱਖ ਪੂਰਨ ਬ੍ਰਹਮ ਗਿਆਨੀ ਬਣ ਜਾਂਦਾ ਹੈ। ਉਸ ਨੂੰ ਹਰ ਇਨਸਾਨ ਵਿੱਚ, ਪਸ਼ੂ ਪੰਛੀਆਂ ਵਿੱਚ, ਜਲ ਥਲ ਵਿੱਚ ਅਕਾਲ ਪੁਰਖ ਹੀ ਨਜਜ਼ਰ ਆਉਂਦਾ ਹੈ। ਫਿਰ ਉਹ ਕਿਸੇ ਨਾਲ ਦਗਾ, ਈਰਖਾ ਦਵੈਸ਼ ਕਿਵੇਂ ਕਰ ਸਕਦਾ ਹੈ। ਉਸ ਦੇ ਜੀਵਨ ਦਾ ਲਕਸ਼ ਸਿਰਫ ਭਜਨ ਕਰਨਾ, ਬਾਣੀ ਪੜ੍ਹਨੀ ਅਤੇ ਪਵਿਤਰਤਾ ਦਾ ਜੀਵਨ ਜਿਊਣ ਦਾ ਹੀ ਬਣ ਜਾਂਦਾ ਹੈ। ਉਹ ਹਰ ਪਲ ਆਪਣੇ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਸਮਝਦਾ ਹੈ। ਉਹ ਸਤਿਗੁਰੂ ਨੂੰ ਇੱਕ ਸਧਾਰਣ ਮਨੁੱਖ ਸਮਝਣ ਦੀ ਭੁੱਲ ਨਹੀਂ ਕਰਦਾ। ਸਤਿਗੁਰੂ ਰਾਮ ਸਿੰਘ ਜੀ ਨੇ ਫਰਮਾਇਆ ਸੀ ਕਿ--ਜੇ ਨਾਮ ਜਪਕੇ, ਬਾਣੀ ਪੜ੍ਹਕੇ ਸਿੱਖ ਨੂੰ ਇਹ ਭਰੋਸਾ ਨਹੀਂ ਹੋਇਆ ਕਿ ਸਤਿਗੁਰੂ ਅਕਾਲ ਪੁਰਖ ਹੈ ਤਾਂ ਉਸ ਦੇ ਪੱਲੇ ਕੁਝ ਭੀ ਨਹੀਂ ਪਿਆ।

ਅਕਾਲ ਪੁਰਖ ਦੇ ਸਾਕਾਰ ਰੂਪ ਨੂੰ ਪਾ ਕੇ ਹੀ ਨਿਰਾਕਾਰ ਨਾਲ ਮਿਲਾਪ ਹੋ ਸਕਦਾ ਹੈ। ਏਹੋ ਹੀ ਇੱਕ ਅਟੱਲ ਸੱਚਾਈ ਸਾਡੇ ਸਤਿਗੁਰਾਂ ਨੇ ਰੂਪ ਧਾਰ ਧਾਰ ਕੇ

ਆਪਣੇ ਸਿੱਖਾਂ ਨੂੰ ਦਰਸਾਈ ਹੈ। ਅਕਾਲ ਪੁਰਖ ਸਤਿਗੁਰੂ ਦੇ ਵਿੱਚ ਹੋ ਕੇ ਹੀ ਆਉਂਦਾ ਹੈ, ਇਸ ਕਰਕੇ ਉਸ ਤੋਂ ਬਿਨਾ ਨਾ ਕਿਸੇ ਨੇ ਅਕਾਲ ਪੁਰਖ ਨੂੰ ਪਾਇਆ ਹੈ ਅਤੇ ਨਾ ਹੀ ਕੋਈ ਪਾ ਸਕਦਾ ਹੈ।

ਬਿਨੁ ਸਤਿਗੁਰ ਕਿਨੈ ਨ ਪਾਇਓ,
ਬਿਨੁ ਸਤਿਗੁਰ ਕਿਨੈ ਨ ਪਾਇਆ।।
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ
ਪਰਗਟੁ ਆਖਿ ਸੁਣਾਇਆ।।

ਜਿਸ ਤਰ੍ਹਾਂ ਅਕਾਲ ਪੁਰਖ ਦਾ ਪਾਰਾਵਾਰ ਪਾਉਣਾ ਅਸੰਭਵ ਹੈ ਇਸੇ ਤਰ੍ਹਾਂ ਉਸਦੇ ਸਾਕਾਰ ਸਰੂਪ ਸਤਿਗੁਰੂ ਦਾ ਅੰਤ ਭੀ ਨਹੀਂ ਪਾਇਆ ਜਾ ਸਕਦਾ। ਸਤਿਗੁਰੂ ਬਹੁਤ ਗਹਿਰਾ ਸਾਗਰ ਹੈ ਜਿਸ ਦੀ ਡੂੰਘਿਆਈ ਨਾਪੀ ਹੀ ਨਹੀਂ ਜਾ ਸਕਦੀ। ਉਸ ਦੀ ਲੀਲ੍ਹਾ ਅਪ੍ਰੰਪਾਰ ਹੈ, ਉਹ ਆਪਣੀ ਕਿਰਪਾ ਕਰਕੇ ਜਿੰਨੀ ਉਸ ਦੀ ਰਜ਼ਾ ਹੁੰਦੀ ਹੈ ਓਨਾਂ ਹੀ ਕਿਸੇ ਨੂੰ ਜਣਾਉਂਦਾ ਹੈ।

ਸਤਿਗੁਰੁ ਗਹਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ।।
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨਾ ਲਾਗੈ ਡੰਡੁ।।
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ।।
ਨਾਮ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ।।

ਸਤਿਗੁਰੂ ਬਾਰੇ ਕੁਝ ਕੁ ਜਾਣਕਾਰੀ ਪ੍ਰਾਪਤ ਕਰਨ ਵਾਸਤੇ ਉਸ ਦੇ ਸਤਿਜੁਗ ਤੋਂ ਲੈ ਕੇ ਹੁਣ ਤੀਕਰ ਦੇ ਸਾਰੇ ਸਰੂਪਾਂ ਨੂੰ ਵਾਚਣ ਉਪਰੰਤ ਥੋੜਾ ਬਹੁਤ ਗਿਆਨ ਉਸ ਬਾਰੇ ਹੋ ਸਕਦਾ ਹੈ। ਧਰਮ ਦਾ ਪ੍ਰਚਾਰ ਅਤੇ ਦੁਸ਼ਟਾਂ ਦਾ ਨਾਸ ਕਰਨਾ ਹੀ ਇੱਕ ਐਸਾ ਪੱਖ ਹੈ ਜੋ ਸਾਰੇ ਹੀ ਸਰੂਪਾਂ ਵਿੱਚ ਇਕਸਾਰ ਹੈ ਭਾਵੇਂ ਤਰੀਕੇ ਹਰ ਵਾਰੀ, ਜੁਗ ਦੇ ਵਾਤਾਵਰਨ ਦੇ ਅਨਕੂਲ ਸਨ। ਜਿਸ ਤਰ੍ਹਾਂ ਦਾ ਜੁਗ ਹੁੰਦਾ ਹੈ ਉਸੇ ਤਰ੍ਹਾਂ ਦਾ ਹੀ ਸਰੂਪ ਧਾਰ ਕੇ ਆਪਣੇ ਮਿਥੇ ਹੋਏ ਪ੍ਰੋਗਰਾਮ ਨੂੰ ਸਿਰੇ ਚੜ੍ਹਾਉਂਦੇ ਆਏ ਹਨ। ਕਿਸੇ ਰੂਪ ਵਿੱਚ ਆਪਣੇ ਸੇਵਕਾਂ ਤੇ ਕਿਰਪਾ ਕਰਕੇ ਭੂਤ, ਇਸ ਭੇਦ ਭਰੇ ਰਹੱਸ ਅਤੇ ਵਚਿਤਰ ਅਲੌਕਿਕ ਘਟਨਾ ਦਾ ਜ਼ਾਹਿਰਾ ਦ੍ਰਿਸ਼ ਭਵਿੱਖ ਦੀ ਜਾਣਕਾਰੀ ਭੀ ਦਿੱਤੀ ਅਤੇ ਕਿਸੇ ਸਰੂਪ ਵਿੱਚ ਸ਼ਾਂਤਮਈ ਢੰਗ ਨਾਲ ਇੱਕ ਸਧਾਰਨ ਮਨੁੱਖ ਵਾਂਗ ਹੀ ਵਿਚਰਦੇ ਰਹੇ। ਕਿਤੇ ਭਗਤੀ

ਵਾਲਾ ਸਰੂਪ ਧਾਰ ਕੇ ਮਾਲਾ ਫੇਰਦੇ ਰਹੇ ਅਤੇ ਕਿਤੇ ਸ਼ਸਤਰ ਧਾਰੀ ਹੋ ਕੇ ਪਰਮ ਯੋਧੇ ਬਣ ਕੇ ਵੈਰੀਆਂ, ਦੁਸ਼ਟਾਂ ਦਾ ਸੰਹਾਰ ਕੀਤਾ। ਕਿਤੇ ਬਾਣੀ ਉਚਾਰਦੇ ਰਹੇ ਅਤੇ ਕਿਤੇ ਉਸਦਾ ਗਾਇਣ ਕਰ ਕਰ ਕੇ ਹੀ ਅਨੰਦ ਮਗਨ ਰਹੇ। ਆਪਣੇ ਭਗਤਾਂ ਦੀ ਪੁਕਾਰ ਸੁਣ ਕੇ ਉਨ੍ਹਾਂ ਦੀ ਰੱਖਿਆ ਕੀਤੀ, ਉਨ੍ਹਾਂ ਦੀ ਪ੍ਰਤਿਸ਼ਠਾ ਵਧਾਈ ਅਤੇ ਅਹੰਕਾਰੀਆਂ ਦਾ ਨਾਸ ਕੀਤਾ।

ਵੱਖ-ਵੱਖ ਜਾਮਿਆਂ ਵਿੱਚ ਵੱਖ-ਵੱਖ ਕੌਤਕ ਕਰਨ ਕਰਕੇ ਕਈਆਂ ਨੂੰ ਸ਼ੰਕੇ ਭੀ ਹੋਏ ਅਤੇ ਕਈਆਂ ਦੇ ਵਿਸ਼ਵਾਸ਼ ਹੋਰ ਦ੍ਰਿੜ ਹੋ ਗਏ ਕਿ ਇਹ ਇੱਕੋ ਹੀ ਜੋਤ ਹੈ, ਕੇਵਲ ਸਮੇ ਅਨੁਸਾਰ ਕੌਤਕ ਕਰ ਰਹੇ ਹਨ। ਵਰਤਮਾਨ ਸਤਿਗੁਰੂ ਆਪਣੇ ਪਹਿਲੇ ਹੋਏ ਸਰੂਪਾਂ ਬਾਰੇ ਆਪਣੇ ਸੇਵਕਾਂ ਨੂੰ ਗਿਆਨ ਦੇਂਦੇ ਰਹੇ ਅਤੇ ਉਨ੍ਹਾਂ ਦੇ ਕੌਤਕਾਂ ਦਾ ਗੁੱਝਾ ਭੇਦ ਪ੍ਰਚਾਰ ਕੇ ਸੇਵਕਾਂ ਦੇ ਸ਼ੰਕਿਆਂ ਦਾ ਭੀ ਸਮਾਧਾਨ ਕਰਦੇ ਰਹੇ। ਗੁਰੂ ਨਾਨਕ ਦੇਵ ਜੀ ਦਾ ਪੂਰਨ ਗਿਆਨ ਗੁਰੂ ਅੰਗਦ ਦੇਵ ਜੀ ਨੇ ਹੀ ਦਿੱਤਾ। ਉਨ੍ਹਾਂ ਦੇ ਪ੍ਰਚਾਰ ਕਰਕੇ ਹੀ ਸਤਿਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੇ ਸਾਕਾਰ ਸਰੂਪ ਵਿੱਚ ਦਿਸਣ ਲੱਗੇ। ਏਹੁ ਸਿਲਸਲਾ ਅੱਜ ਤੀਕਰ ਨਿਰੰਤਰ ਚਲ ਰਿਹਾ ਹੈ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਬਹੁਤ ਸਾਰੇ ਮਹਾਂਪੁਰਖਾਂ ਦੇ ਜਨਮ ਤੇ ਇੱਕ ਅੱਖਾਂ ਨੂੰ ਚੁੰਧਿਆ ਦੇਣ ਵਾਲੀ ਰੌਸ਼ਨੀ ਹੁੰਦੀ ਹੈ। ਬਾਲ ਰੂਪ ਵਿੱਚ ਉਸ ਮਹਾਂਪੁਰਖ ਦੇ ਦਰਸ਼ਨ ਉਸ ਰੌਸ਼ਨੀ ਦੇ ਖਤਮ ਹੋਣ ਤੋਂ ਮਗਰੋਂ ਹੀ ਹੁੰਦੇ ਰਹੇ ਹਨ। ਉਸ ਰੌਸ਼ਨੀ ਦਾ ਕੀ ਮਤਲਬ ਸੀ ਅਤੇ ਉਸ ਵਕਤ ਉਥੇ ਕੀ ਘਟਨਾ ਵਾਪਰੀ ਕਿਸੇ ਨੂੰ ਕੁਝ ਪਤਾ ਨਹੀਂ। ਇਸ ਅਲੌਕਿਕ ਘਟਨਾ ਨੂੰ ਸੰਸਾਰੀ ਜੀਵਾਂ ਦੇ ਵਾਸਤੇ ਸਮਝਣਾ ਵੀ ਔਖਾ ਸੀ। ਇਸ ਗੁੱਝੇ ਭੇਦ ਨੂੰ ਮਹਾਂਪੁਰਖ ਆਪ ਹੀ ਕਿਰਪਾ ਕਰਕੇ ਜ਼ਾਹਰ ਕਰ ਦੇਣ ਤੇ ਵੱਖਰੀ ਗੱਲ ਹੈ, ਨਹੀਂ ਤੇ ਸੰਸਾਰੀ ਜੀਵ ਇਸ ਨਾਲ ਹੀ ਸੰਤੁਸ਼ਟ ਹੁੰਦੇ ਰਹੇ ਹਨ ਕਿ ਇਹ ਅਵਤਰਨ ਵਾਲਾ ਵਿਅਕਤੀ ਕੋਈ ਇਲਾਹੀ ਵਿਅਕਤੀ ਹੈ। ਇਸ ਤਰ੍ਹਾਂ ਦੇ ਕਰਿਸ਼ਮੇ ਸਿੱਖ ਇਤਿਹਾਸ ਵਿੱਚ ਗੁਰੂ ਨਾਨਕ ਦੇਵ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ, ਗੁਰੂ ਗੋਬਿੰਦ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਤੇ ਹੋਏ ਹਨ।

ਇਸ ਭੇਦ ਭਰੇ ਰਹੱਸ ਅਤੇ ਵਚਿੱਤਰ ਘਟਨਾ ਦਾ ਜ਼ਾਹਿਰਾ ਦ੍ਰਿਸ਼ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਤੇ ਪਰਗਟ ਰੂਪ ਵਿੱਚ ਸਾਹਮਣੇ ਆਇਆ। ਸਤਿਗੁਰੂ ਜੀ ਦੇ ਅਵਤਾਰ ਦੇ ਸਮੇਂ ਮਾਤਾ ਜੀ ਨੇ ਇੱਕ ਬੱਚੇ ਦੀ ਥਾਂ ਇੱਕ ਮਾਸ ਦੇ ਲੋਥੜੇ ਨੂੰ ਹੀ ਜਨਮ ਦਿੱਤਾ, ਜਿਸਦਾ ਕੋਈ ਅੰਗ ਨਹੀਂ ਸੀ। ਇਸ ਨੂੰ ਬਦਸ਼ਗਨੀ ਸਮਝਿਆ ਗਿਆ

ਤੇ ਉਥੇ ਹੀ ਟੋਆ ਪੁੱਟ ਕੇ ਦਬਾ ਦਿੱਤਾ ਗਿਆ। ਦਾਈ ਨੇ ਪਿੰਡ ਵਿੱਚ ਜਾ ਕੇ ਸਾਰਿਆਂ ਨੂੰ ਇਸ ਬਦਸ਼ਗਨੀ ਬਾਰੇ ਦੱਸਿਆ ਅਤੇ ਪਿੰਡ ਦੀਆਂ ਇਸਤਰੀਆਂ ਇਸ ਅਚੰਭੇ ਨੂੰ ਵੇਖਣ ਲਈ ਅਤੇ ਮਾਤਾ ਜੀ ਨਾਲ ਸਹਾਨੁਭੂਤੀ ਕਰਨ ਲਈ ਉਹਨਾਂ ਦੇ ਘਰ ਵਲ ਤੁਰ ਪਈਆਂ। ਉਧਰ ਮਾਤਾ ਜੀ ਨੇ ਇਸ਼ਨਾਨ ਕਰ ਲਿਆ, ਮਾਤਾ ਜੀ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਉਹਨਾਂ ਨੇ ਇੱਕ ਅਲੌਕਿਕ ਬੱਚੇ ਨੂੰ ਪਲੰਘ ਉ ੱਤੇ ਖੇਡਦਿਆਂ ਵੇਖਿਆ। ਉਸਦੇ ਪ੍ਰਕਾਸ਼ ਵੱਲ ਅੱਖਾਂ ਨਹੀਂ ਸਨ ਟਿਕਦੀਆਂ। ਉਸਦੇ ਦਰਸ਼ਨਾਂ ਤੋਂ ਅੱਖਾਂ ਪਰੇ ਕਰਨ ਨੂੰ ਜੀਅ ਨਹੀਂ ਸੀ ਕਰਦਾ। ਪਿੰਡ ਦੀਆਂ ਇਸਤਰੀਆਂ ਵੀ ਅਤਿਅੰਤ ਹੈਰਾਨ ਤੇ ਪ੍ਰਸੰਨ ਸਨ ਕਿਉਂਕਿ ਉਹਨਾਂ ਨੂੰ ਇਹ ਸਭ ਕੁਝ ਦਾਈ ਦੀ ਖ਼ਬਰ ਦੇ ਵਿਪਰੀਤ ਨਜ਼ਰ ਆਇਆ। ਉਹਨਾਂ ਨੇ ਮਾਤਾ ਜੀ ਨੂੰ ਵਧਾਈਆਂ ਦਿੱਤੀਆਂ ਤੇ ਖੁਸ਼ੀਆਂ ਮਨਾਈਆਂ। ਦਾਈ ਨੇ ਵੀ ਜਦੋਂ ਬੱਚੇ ਦਾ ਦਰਸ਼ਨ ਕੀਤਾ ਤਾਂ ਪਿੰਡ ਵਿੱਚ ਹੋਕਾ ਦਿੱਤਾ ਕਿ ਇਹ ਖਾਕੀ ਨਹੀਂ ਨੂਰੀ ਹੈ।

ਇਹ ਭੇਦ ਵੀ ਸ਼ਾਇਦ ਭੇਦ ਹੀ ਰਹਿ ਜਾਂਦਾ ਜੇਕਰ ਸਤਿਗੁਰੂ ਜੀ ਆਪ ਹੀ ਕਿਰਪਾ ਕਰਕੇ ਇਸ ਨੂੰ ਪਰਗਟ ਨਾ ਕਰਦੇ। ਇੱਕ ਦਿਨ ਸਤਿਗੁਰੂ ਜੀ ਨੇ ਸਾਧ ਸੰਗਤ ਵਿੱਚ ਬੈਠਿਆਂ ਆਪਣੇ ਪਿਤਾ ਬਾਬਾ ਜੱਸਾ ਸਿੰਘ ਜੀ ਨੂੰ ਸੰਬੋਧਨ ਕਰਕੇ ਪੁੱਛਿਆ,''ਤੂੰ ਸੱਚ ਦੱਸ ਕਿ ਮੈਂ ਤੇਰੇ ਘਰ ਪੈਦਾ ਹੋਇਆਂ।'' ਬਾਬਾ ਜੱਸਾ ਸਿੰਘ ਜੀ ਨੇ ਸਾਰਾ ਬ੍ਰਿਤਾਂਤ ਸਾਧ ਸੰਗਤ ਦੇ ਸਾਹਮਣੇ ਕਹਿ ਸੁਣਾਇਆ। ਸਤਿਗੁਰੂ ਦੇ ਭੇਦ ਸਤਿਗੁਰੂ ਦੀ ਰਜ਼ਾ ਅਨੁਸਾਰ ਹੀ ਪ੍ਰਗਟ ਹੁੰਦੇ ਹਨ। ਉਹ ਆਪ ਨਿਰਾਕਾਰ ਅਕਾਲ ਪੁਰਖ ਦਾ ਸਰਗੁਣ ਸਰੂਪ ਹੁੰਦਾ ਹੈ ਇਸ ਕਰਕੇ ਅਜੂਨੀ ਹੈ, ਸਰਬ ਕਲਾ ਸਮਰੱਥ ਹੈ, ਸਰਵ ਵਿਆਪਕ ਹੈ, ਸਾਰਿਆਂ ਦਾ ਰੱਖਿਅਕ ਹੈ।

ਸਤਿਗੁਰੂ ਦਾ ਉਤਰ ਅਧਿਕਾਰੀ ਹੀ ਉਸਦੇ ਬਾਰੇ ਕੋਈ ਜਾਣਕਾਰੀ ਪ੍ਰਾਪਤ ਕਰਾ ਸਕਦਾ ਹੈ। ਵਰਤਮਾਨ ਸਤਿਗੁਰੂ ਹੀ ਆਪਣੇ ਸੇਵਕਾਂ ਨੂੰ ਉਸ ਅਕਾਲ ਪੁਰਖ ਦੇ ਲੜ ਲਾ ਸਕਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਦੀਆਂ ਮਨੁੱਖੀ ਲੀਲ੍ਹਾਵਾਂ ਦਾ ਅਧਿਐਨ ਕਰਨ ਤੇ ਇਹ ਪੂਰੀ ਤਰ੍ਹਾਂ ਸਿੱਧ ਹੋ ਜਾਂਦਾ ਹੈ ਕਿ ਸਤਿਗੁਰੂ ਹੀ ਅਕਾਲ ਪੁਰਖ ਦਾ ਸਰਗੁਣ ਸਰੂਪ ਹੈ। ਇਸੇ ਕਰਕੇ ਉਸ ਵਿੱਚ ਅਤੇ ਅਕਾਲ ਪੁਰਖ ਵਿੱਚ ਅਭੇ ਦਤਾ ਹੈ, ਸਮਾਨਤਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਆਪਣਾ ਉਪਦੇਸ਼ ਅਰੰਭ ਕਰਨ ਲੱਗਿਆਂ, ਅਤੇ ਸਾਧ ਸੰਗਤ ਨੂੰ ਸੰਬੋਧਨ ਕਰਨ ਲੱਗਿਆਂ ਫਰਮਾਉਂਦੇ ਹਨ, ਆਪਣੀ ਰਸਨਾ ਪਵਿਤਰ ਕਰਨ ਲਈ, ਮਨ ਬਿਰਤੀ ਇਕਾਗਰ ਕਰਨ ਲਈ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ। ਕਿਸੇ ਵੀ ਸਿੱਖ ਦੀ ਸਮੱਸਿਆ ਦਾ ਸਮਾਧਾਨ ਕਰਨ ਵੇਲੇ ਉਸ ਨੂੰ ਭਜਨ ਤੇ ਭਗਉਤੀਆਂ ਦੀਆਂ ਮਾਲਾ ਦਾ ਹੁਕਮ ਲਗਾਉਣ ਵੇਲੇ ਭੀ ਕਹਿੰਦੇ ਹਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰੋ ਕਿ ਤੁਹਾਡੀ ਮਨੋ ਕਾਮਨਾ ਪੂਰੀ ਹੋਵੇ। ਇਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਉਪਦੇਸ਼ਾਂ ਵਿੱਚ ਸਤਿਗੁਰੂ ਰਾਮ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਅਤੇ ਹੋਰ ਸਤਿਗੁਰਾਂ ਦਾ ਜਸ ਕਰਕੇ ਉਨ੍ਹਾਂ ਦੀ ਮਹਿਮਾ ਕਰਦੇ ਹਨ ਅਤੇ ਸਾਧ ਸੰਗਤ ਨੂੰ ਉਨ੍ਹਾਂ ਦੇ ਹੁਕਮਾਂ ਤੇ ਚੱਲਣ ਦੀ ਪ੍ਰੇਰਨਾ ਕਰਦੇ ਹਨ। ਉਹ ਆਪ ਭਜਨ ਬਾਣੀ ਕਰਦੇ ਹਨ, ਸੁੱਚ ਸੋਧ ਦੇ ਧਾਰਨੀ ਹਨ ਅਤੇ ਆਪਣੇ ਸੇਵਕਾਂ ਨੂੰ ਭੀ ਅੰਮ੍ਰਿਤ ਵੇਲੇ ਉਠਕੇ ਸਣੇ ਕੇਸੀਂ ਇਸ਼ਨਾਨ ਕਰਕੇ ਨਾਮ ਸਿਮਰਨ ਵਾਸਤੇ ਹੁਕਮ ਕਰਦੇ ਹਨ। ਉਹ ਹੁਕਮ ਕਰਦੇ ਹਨ ਕਿ ਇੱਕ ਘੰਟੇ ਦਾ ਨਾਮ ਸਿਮਰਨ ਅਤੇ ਇੱਕ ਸਧਾਰਣ ਪਾਠ ਆਦਿ ਯਾ ਦਸਮ ਗ੍ਰੰਥ ਸਾਹਿਬ ਦਾ ਹਰ ਮਹੀਨੇ ਜ਼ਰੂਰ ਕੀਤਾ ਜਾਵੇ।

-ਗੁਰੁ ਕੀ ਮਹਿਮਾ ਕਥਨੁ ਨ ਜਾਇ।।
ਪਾਰਬ੍ਰਹਮੁ ਗੁਰੁ ਰਹਿਆ ਸਮਾਇ।।

-ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ।।
ਜੋ ਕਿਛੁ ਕਰੇ ਸੁ ਆਪਣ ਭਾਣੈ।।

-ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ।।

ਧੰਨ ਹਨ ਉਹ ਸਿੱਖ ਜਿਨ੍ਹਾਂ ਨੂੰ ਸਤਿਗੁਰੂ ਦਾ ਸ਼ਾਖਸਾਤ ਦਰਸ਼ਨ ਪ੍ਰਾਪਤ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਕੁਝ ਪਲ ਬਿਤਾਉਣ ਤੋਂ ਬਾਅਦ ਇਹ ਨਿਸਚਾ ਹੋ ਜਾਂਦਾ ਹੈ ਕਿ ਗੁਰਬਾਣੀ ਵਿੱਚ ਸਤਿਗੁਰੂ ਦੀ ਜੋ ਵਿਸ਼ੇਸ਼ਤਾ ਦਰਸਾਈ ਹੈ, ਉਹ ਸੱਚ ਹੈ। ਸਤਿਗੁਰੂ ਜੀ ਭਗਤ ਵਤਸਲ ਹਨ, ਮਿੱਠ ਬੋਲੜੇ ਹਨ। ਉਹ ਆਪਣੇ ਸਿੱਖ ਬਾਰੇ ਸਭ ਕੁਝ ਜਾਣਦੇ ਹਨ ਅਤੇ ਉਸ ਦੇ ਬਹੁ ਪੱਖੀ ਵਿਕਾਸ ਵਾਸਤੇ ਆਪਣਾ ਮਿਹਰ ਭਰਿਆ ਹੱਥ ਉਸ ਦੇ ਸਿਰ ਤੇ ਰੱਖਦੇ ਹਨ। ਉਹ ਬਖਸ਼ੰਦ, ਭੀ ਏਨੇ ਹਨ ਕਿ ਸਾਡੇ ਅਨੇਕਾਂ ਅਉਗਣ ਅਣਡਿਠ ਕਰਕੇ ਇੱਕ ਅੱਧੇ ਗੁਣ ਤੇ ਹੀ ਰੀਝ ਜਾਂਦੇ ਹਨ। ਉਹ ਕਲਜੁਗ ਦੇ

ਭੈੜੇ ਅਤੇ ਗਿਰਾਵਟ ਵਾਲੇ ਪ੍ਰਭਾਵ ਤੋਂ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਸਿੱਖ ਨੂੰ ਹੱਥ ਦੇ ਕੇ ਰੱਖ ਲੈਂਦੇ ਹਨ। ਸਿੱਖ ਨੂੰ ਇੱਕ ਉੱਚਾ ਤੇ ਸੁੱਚਾ ਜੀਵਨ ਜੀਉਣ ਦਾ ਰਾਹ ਦੱਸਦੇ ਹਨ। ਇਹ ਉਨ੍ਹਾਂ ਦੀ ਕਿਰਪਾ ਸਦਕਾ ਹੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਪ੍ਰਤੇਕ ਨਾਮਧਾਰੀ ਵਿੱਚ ਅਜ ਭੀ ਤਾਜ਼ੀ ਹੈ ਅਤੇ ਉਹ ਇਸ ਉਡੀਕ ਵਿੱਚ ਹੈ ਕਿ ਕਦੋਂ ਉਨ੍ਹਾਂ ਦੇ ਦਰਸ਼ਨ ਹੋਣਗੇ। ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨੇਕਾਂ ਗੁਣਾਂ ਦਾ ਵਰਣਨ ਕਰਨਾਂ ਅਸੰਭਵ ਹੈ, ਕੇਵਲ ਅਰਦਾਸ ਹੀ ਕਰ ਸਕਦੇ ਹਾਂ, ਸੱਚੇ ਪਾਤਸ਼ਾਹ ਆਪਣੇ ਚਰਨਾਂ ਨਾਲ ਪਿਆਰ, ਸਿਦਕ, ਭਰੋਸਾ ਬਖਸ਼ੋ, ਨਾ ਵਿਸਰੋ ਅਤੇ ਨਾ ਹੀ ਵਿਸਾਰੋ।

ਸੰਤ ਸਿੰਘ

# ੧

# ਇਹ ਖ਼ਾਕੀ ਨਹੀਂ ਨੂਰੀ ਹੈ

ਇਸ ਦਿਸਦੇ ਪਿਸਦੇ ਜਗਤ ਵਿੱਚ ਮਨੁੱਖਤਾਈ ਜਦੋਂ ਅਗਿਆਨਤਾ ਦੇ ਹਨੇਰਿਆਂ ਵਿੱਚ ਗੋਤੇ ਖਾਣ ਲੱਗ ਪਈ, ਪਾਪ, ਜਬਰ, ਜੁਲਮ, ਅੱਤਿਆਚਾਰ ਦੀਆਂ ਹਨੇਰੀਆਂ ਦੇ ਝੱਖੜ ਝੁੱਲਣ ਲੱਗ ਪਏ, ਭਰਾ ਭਰਾ ਦਾ ਵੈਰੀ ਹੋ ਗਿਆ, ਲਬ-ਲੋਭ ਹੰਕਾਰ ਦਾ ਸਮੁੰਦ੍ਰ ਠਾਠਾਂ ਮਾਰ ਉਠਿਆ, ਝੂਠ ਦਾ ਬੋਲ-ਬਾਲਾ ਹੋ ਗਿਆ, ਗਊ ਗਰੀਬ ਕਹਿਰ ਜੁਲਮ ਸਹਨ ਕਰਦੇ-ਕਰਦੇ ਤ੍ਰਾਹਿ-ਤ੍ਰਾਹਿ ਕਰ ਉਠੇ, ਲੋਕ ਵਿਭਚਾਰੀ ਤੇ ਵੇਸਵਾਗਾਮੀ ਹੋ ਗਏ, ਕਥਾ ਕੀਰਤਨ ਭਜਨ ਗੁਰਬਾਣੀ ਪਾਠ ਸਭ ਵਿਸਰ ਗਿਆ, ਦਸ਼ਮੇਸ਼ ਪਿਤਾ ਦੀਆਂ ਰਹਿਤਾਂ ਵਿਸਾਰ ਕੇ, ਖਾਲਸਾ ਖਾਲਸ ਨਾ ਰਹਿਕੇ, ਕੁਕਰਮਾਂ, ਤੇ ਕੁਰਹਿਤਾਂ ਦੀ ਦਲਦਲ ਵਿੱਚ ਫਸ ਗਿਆ, ਜਦੋਂ ਕੁੜੀਆਂ ਨੂੰ ਬਚਪਨ ਵਿੱਚ ਗਲਾ ਘੁੱਟ ਕੇ ਮਾਰ ਦਿੱਤਾ ਜਾਂਦਾ ਸੀ, ਉਸਨੂੰ ਅਨਾਦਰਿਤ ਕੀਤਾ ਜਾਂਦਾ ਸੀ, ਉਸਨੂੰ ਸਮਾਜ ਦੇ ਹਰ ਤਰ੍ਹਾਂ ਦੇ ਤਾਹਨੇ ਮਿਹਣੇ ਸਹਿਨ ਕਰਨੇ ਪੈਂਦੇ ਸਨ, ਜਦੋਂ ਭਾਰਤ ਮਾਤਾ ਪਰਤੰਤ੍ਰਤਾ ਦੀਆਂ ਬੇੜੀਆਂ ਵਿੱਚ ਜਕੜੀ ਹੋਈ ਠੰਢੀਆਂ ਆਹਾਂ ਤੇ ਹਉਕੇ ਭਰ ਰਹੀ ਸੀ, ਵਿਦੇਸ਼ੀ ਗੋਰਿਆਂ ਬਿੱਲਿਆਂ ਨੇ ਜੁਲਮ ਢਾਹੁਣ ਵਿੱਚ ਰਤਾ ਭਰ ਵੀ ਕਸਰ ਨਹੀਂ ਛੱਡੀ ਸੀ, ਲੋਕਾਈ ਚੀਖ ਉਠੀ, ਬਿਲਖ ਉਠੀ, ਧਰਤੀ ਜ਼ਾਬਰਾਂ ਦੇ ਜੁਲਮਾਂ ਨਾਲ ਭਾਰਾਕ੍ਰਿਤ ਹੋ ਕੇ ਇਹ ਸਭ ਕੁਝ ਸਹਾਰ ਨਾ ਸਕੀ, ਠੀਕ ਉਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਅਲੌਕਿਕ ਢੰਗ ਨਾਲ ਮਾਤਾ ਸਦਾ ਕੌਰ ਪਿਤਾ ਜੱਸਾ ਸਿੰਘ ਦੇ ਗ੍ਰਹਿ ਵਿਖੇ ਪਿੰਡ ਰਾਈਆਂ ਦੀ ਪਵਿਤ੍ਰ-ਪਾਵਨ ਧਰਤੀ ਤੇ ਮਾਘ ਸੁਦੀ ੫ ਸੰਮਤ ੧੮੭੨ ਬਿ: ਮੁਤਾਬਕ ੩ ਫਰਵਰੀ ਸੰਨ ੧੮੧੬ ਈਸਵੀ, ਦਿਨ ਵੀਰਵਾਰ, ਬਸੰਤ ਪੰਚਮੀ ਵਾਲੇ ਦਿਨ ਅਵਤਾਰ ਧਾਰਨ ਕੀਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਬਾਰੇ ਫਰਮਾਉਂਦੇ ਹਨ

ਇਤਿਹਾਸਕਾਰਾਂ ਦਾ ਲੇਖ ਹੈ-- ਪੰਚਮੀ , ਗੁਰੂ ਗੋਬਿੰਦ ਸਿੰਘ ਦਾ ਲੇਖ ਹੈ ਖਸ਼ਟਮੀ । ਅਸੀਂ ਇੱਕ ਚੀਜ਼ ਨੂੰ ਮੰਨ ਕੇ ਜਿਹੜੀ ਹੁਣ ਵਾਲੀ ਰਾਤ ਹੈ, ਇਸ ਨੂੰ

ਸਤਿਗੁਰਾਂ ਦਾ ਪ੍ਰਕਾਸ਼ ਉਤਸਵ ਮਨਾਉਂਦੇ ਹਾਂ ਕਿਉਂਕਿ ਗੁਰਿੰਡਨਾਮਾ ਜਿਸ ਵੇਲੇ ਪੜ੍ਹੀਏ ਪਤਾ ਲੱਗਦਾ ਹੈ,

ਥਿਤ ਖਸ਼ਟਮੀ ਸੁਰ ਗੁਰ ਵਾਰਾ,
ਭਸਸੰਤ ਨਗਰ ਸਤਿਲੁਦ ਕਿਨਾਰਾ।

ਭਾਈ ਗਿਆਨ ਸਿੰਘ ਜੀ ਗਿਆਨੀ ਕਹਿੰਦੇ ਹਨ, ਮਾਘ ਸੁਦੀ ਪੰਚਮੀ ਸਵੇਰੇ ਗੁਰੂ ਵਾਰ ਕੇ। ਪੰਚਮੀ ਨੂੰ ਅਸੀਂ ਮਨਾ ਲੈਂਦੇ ਹਾਂ--ਪਰ ਸਤਿਗੁਰੂ ਦੇ ਨਾਲ ਗੁਰੂ ਗੋਬਿੰਦ ਸਿੰਘ ਦਾ ਕਥਨ ਜਿਹੜਾ ਹੈ--ਭਾਈ ਸਾਹਿਬ ਗਿਆਨ ਸਿੰਘ ਜੀ ਦਾ ਉਹਨਾਂ ਦੇ ਮੁਕਾਬਲੇ ਵਿੱਚ ਨਹੀਂ ਅਸੀਂ ਮੰਨ ਸਕਦੇ, ਸਾਡੇ ਨਾਲੋਂ ਜ਼ਰੂਰ ਉਹ ਚੰਗੇ ਨੇ। ਇਹ ਜਿਹੜੀ ਹੁਣ ਵਾਲੀ ਰਾਤ ਆਉਣੀ ਹੈ-ਇਹ ਸਤਿਗੁਰਾਂ ਦਾ ਪ੍ਰਕਾਸ਼ ਉਤਸਵ ਹੈ। ਸਤਿਗੁਰੂ ਰਾਮ ਸਿੰਘ ਦਾ ਆਉਣਾ, ਗੁਰ ਅਵਤਾਰ ਦਾ ਪ੍ਰਗਟ ਹੋਣਾ-ਇਹ ਇੱਕ ਜਗ੍ਹਾ ਨਹੀਂ ਲਿਖਿਆ ਹੋਇਆ। ਗੁਰੂ ਗੋਬਿੰਦ ਸਿੰਘ ਸਾਹਿਬ ਕਹਿੰਦੇ ਹਨ--ਸੂਰਜ ਪ੍ਰਕਾਸ਼ ਨੂੰ ਪੜ੍ਹੋ, ਲਿਖਿਆ ਹੈ

ਬੇਰ ਗਿਯਾਰਵੀਂ ਹਮ ਚਲ ਆਵਹਿ।
ਤਿਸ ਤੇ ਕੋਇ ਕੁ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਰੋਂ ਸੰਭਾਲਨ ਮੈ ਤਿਸ ਬੇਰੀ।

ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ, ਅਜਿਤੇ ਦੀ ਗੋਸ਼ਟ ਵਿੱਚ ਗੁਰੂ ਸਾਹਿਬ ਨੇ ਕਿਹੈ ਔਰ ਅਜੇ ਉਹ ਛਪੀਆਂ ਹੋਈਆਂ ਪੁਸਤਕਾਂ ਹੈਨ ਓਦੂੰ ਬਾਦ ਜਿਹੜੀਆਂ ਛਪੀਆਂ ਉਹਦੀ ਸ਼ਕਲ ਬਦਲੀ ਗਈ। ਉਹ ਲਿਖਿਆ ਹੈ

ਸਤਰਿ ਜਾਮੇ ਭਗਤ ਜਨਿ ਚਉਦਾਂ ਸਤਿਗੁਰੂ ਰਾਇ।।
ਗੁਰਮੁਖਿ ਹੋਇ ਸੋ ਮਿਲ ਰਹੈ ਮਨਮੁਖ ਲਹੈ ਸਜਾਇ।।
ਭਰਿ ਬੇੜੇ ਲੈ ਜਾਹਿਗਾ ਸਾਧ ਜਨਾ ਕੇ ਪੂਰ।।
ਬੇ ਮੁਖਿ ਤੁਟੇ ਤੁਟਿ ਮੁਏ ਸਨਮੁਖਿ ਭਏ ਕਬੂਲ।।
ਗੁਰੂ ਜ਼ਬਦ ਜਿਨੀ ਜਾਣਿਆ ਮਿਟਿ ਗਿਆ ਆਵਣ ਜਾਣ।।
ਨਾਨਕ ਜਾਤਾ ਖਸਮ ਜਿਨਿ ਆਏ ਤੇ ਪਰਵਾਨ।।

ਬੱਚਾ ਅਜਿਤਿਆ ਬ੍ਹਾਰਵਾਂ ਜਾਮਾ ਨਿਰਲੰਬ ਸਭ ਤੇ ਨਿਆਰਾ ਰਹੇਗਾ-ਕਰੜਾ ਰਾਹ ਦੱਸੇਗਾ, ਸੂਲੀ ਸ਼ਬਦ ਉਚਾਰੇਗਾ।

ਤਿਸ ਮੈ ਰਾਮ ਸਿੰਘ ਮਮ ਸਾਰਾ।
ਦੇਸ਼ ਮਾਲਵੇ ਮੇਂ ਅਵਤਾਰਾ।
ਰਾਮ ਸਿੰਘ ਉਚ ਨੀਚਨ ਡਰੈ।
ਅਵਨੀ ਏਕ ਰਸੌਂਦੀ ਕਰੈ।

ਰਾਮ ਸਿੰਘ ਉਚਿਆਂ ਨੂੰ ਉਚਤਾਈ ਤੋਂ ਹਟਾਵੇਗਾ, ਨੀਵਿਆਂ ਨੂੰ ਨੀਵੇਂਤਾਈ ਤੋਂ ਚੁੱਕ ਕੇ ਇੱਕੋ ਜਿਹੇ ਕਰ ਦੇਵੇਗਾ ਔਰ ਇਹ ਸਤਿਗੁਰਾਂ ਦੇ ਵਕਤ ਵਿੱਚ ਚੱਕਰਵਰਤੀ ਜੀ ਤੁਹਾਨੂੰ ਸੁਣਾਇਆ ਸੀ ਬਈ, ਉਹ ਰੁਪਇਆ ਸਿੱਖ ਨੇ ਦਿੱਤਾ --ਨਾ ਉੱਥੇ ਤਰਖਾਣ, ਨਾ ਉੱਥੇ ਜੱਟ, ਨਾ ਉੱਥੇ ਖੱਤਰੀ, ਨਾ ਉੱਥੇ ਬ੍ਰਾਹਮਣ, ਨਾ ਉੱਥੇ ਮਜਹਬੀ, ਨਾ ਉਥੇ ਚੂਹੜਾ। ਸਿੰਘ ਨੂੰ, ਹਰ ਇੱਕ ਸਿੱਖ ਨੂੰ ਸਿੱਖ ਆਪਣੇ ਵਰਗਾ ਰੂਪ ਜਾਣਦਾ ਸੀ।

ਸਤਿਗੁਰੂ ਰਾਮ ਸਿੰਘ ਨੇ ਇਹ ਚੀਜ਼ ਬਣਾਈ, ਅਵਨੀ ਏਕ ਰਸੌਂਦੀ ਕਰੇ -- ਇੱਕ ਰਸ ਕੀਤੀ।

ਸਤਿਗੁਰਾਂ ਦਾ ਪ੍ਰਗਟ ਹੋਣਾ-ਸਤਿਗੁਰਾਂ ਦਾ ਪ੍ਰਕਾਸ਼ ਹੋਣਾ--ਗੁਰੂ ਗੋਬਿੰਦ ਸਿੰਘ ਦਾ ਲਿਖਿਆ ਹੋਇਆ,

ਥਿਤ ਖਸਟਮੀ ਸੁਰ ਗੁਰ ਵਾਰਾ।
ਭਸੰਤ ਨਗਰ ਸਤਿਲੁਦ ਕਿਨਾਰਾ।
ਧੰਨ ਉਹ ਦਿਵਸ ਪ੍ਰਗਟ ਬਪੁ ਧਾਰੈ।
ਬਹੁ ਨਿਵਾਸੁ ਸਤਿਲੁਦ ਕਿਨਾਰੈ।

ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਕਿਸ ਤਰ੍ਹਾਂ ਹੋਇਆ। ਇਹ ਮਸ਼ਹੂਰ ਗੱਲ ਹੈ ਬਾਬਾ ਜੀ ਨੂੰ--ਜਿਹਨੂੰ ਪਿਤਾ ਸਤਿਗੁਰਾਂ ਦੇ ਕਹਿੰਦੇ ਸਨ--ਸਿੱਖਾਂ ਦੇ ਸਾਹਮਣੇ ਇੱਕ ਦਿਨ ਬੈਠਿਆਂ--(ਸਤਿਗੁਰੂ ਰਾਮ ਸਿੰਘ ਜੀ) ਕਹਿੰਦੇ ਨੇ--ਤੂੰ ਕਹਿੰਦਾ ਹੋਵੇਗਾ ਮੇਰਾ ਪੁੱਤਰ ਹੈ, ਤੂੰ ਸੱਚ ਦੱਸ ਮੈਂ ਤੇਰੇ ਘਰ ਪੈਦਾ ਹੋਇਆ ਹਾਂ-ਸਾਧ ਸੰਗਤ ਦੇ ਵਿੱਚ ਬੈਠਿਆਂ। ਸਾਧ ਸੰਗਤ ਨੇ ਅਰਜ ਕੀਤੀ ਬਾਬਾ ਜੀ ਅੱਗੇ।

ਬਾਬਾ ਜੱਸਾ ਸਿੰਘ ਉਦੋਂ ਤੇ ਜੱਸੇ ਹੀ ਸਨ, ਸਤਿਗੁਰਾਂ ਦੀ ਕਿਰਪਾ ਨਾਲ ਮੁੜ ਕੇ ਕਛਹਿਰਾ ਪਾਇਆ--ਕਹਿਣ ਲੱਗੇ ਕਿ ਸਾਨੂੰ ਪਤਾ ਸੀ ਕਿ ਸਾਡੇ ਘਰ ਬੱਚਾ ਹੋਣਾ ਹੈ। ਜਿਸ ਦਿਨ ਬੱਚਾ ਹੋਣ ਦਾ ਵਕਤ ਹੋਇਆ। ਇਹੋ ਹੀ ਰਾਤ ਜਿਹੜੀ ਆਉਣ ਵਾਲੀ

ਹੈ--ਉਹ ਦਾਈ ਨੂੰ ਬੁਲਾਇਆ। ਇੱਕ ਅੰਦਰੋਂ ਜਲ ਪਾਣੀ ਦੀ ਗੰਢ, ਮਸ਼ਕ ਜਿਹੀ ਬਣੀ ਹੋਈ ਨਿਕਲੀ। ਦਾਈ ਨੇ ਬਾਬੇ ਹੁਰਾਂ ਨੂੰ ਸੱਦਿਆ ਕਿ ਇਹ ਕੁਝ ਨਿਕਲਿਆ ਹੈ। ਉਸ ਨੂੰ ਤੀਲਾ ਲਾਇਆ ਪਾਣੀ ਨਿਕਲ ਗਿਆ। ਹਿੰਦੂ ਮਤ ਅਨੁਸਾਰ ਜਿਹੜੀ ਏਹੋ ਜਿਹੀ ਚੀਜ਼ ਹੋਵੇ--ਹਿੰਦੂ ਬਾਹਰ ਨਹੀਂ ਉਹਨੂੰ ਲਿਜਾਂਦੇ। ਉਹਨਾਂ ਉੱਥੇ ਟੋਇਆ ਪੁੱਟਿਆ, ਇੱਕ ਪਾਸੇ ਦੱਬ ਦਿੱਤੀ। ਬਾਬਾ ਜੀ, ਰਾਮ-ਰਾਮ ਦਾ ਭਜਨ ਕਰਦੇ ਹੁੰਦੇ, ਕਹਿਣ ਲੱਗੇ, ਹੇ ਰਾਮ, ਕੀ ਥਾ ਕੀ ਹੋ ਗਿਆ।

ਹੁਣ ਇਹ ਗੱਲਾਂ ਕਰਦੇ ਹਨ, ਮਾਤਾ ਜੀ ਨੇ ਇਸ਼ਨਾਨ ਕਰ ਲਿਐ- ਸਤਿਗੁਰੂ ਜੀ ਪਲੰਘ ਉੱਤੇ ਖੇਡਦੇ ਹਨ। ਕਬੀਰ ਜੀ ਨੇ ਲਿਖਿਆ ਹੈ

ਸੰਕਟਿ ਨਹੀ ਪਰੈ ਜੋਨਿ ਨਹੀਂ ਆਵੈ ਨਾਮੁ ਨਿਰੰਜਨ ਜਾ ਕੋ ਰੇ।।
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨਾ ਬਾਪੋ ਰੇ।।

ਗੁਰੂ ਅਰਜਨ ਦੇਵ ਮਹਾਰਾਜ ਭੈਰਉ ਰਾਗ ਵਿੱਚ ਕਹਿੰਦੇ ਨੇ

ਸਗਲੀ ਥੀਤਿ ਪਾਸਿ ਡਾਰਿ ਰਾਖੀ।।
ਅਸਟਮ ਥੀਤਿ ਗੋਵਿੰਦ ਜਨਮਾ ਸੀ।।੧।।
ਭਰਮਿ ਭੂਲੇ ਨਰ ਕਰਤ ਕਚਰਾਇਣ।।
ਜਨਮ ਮਰਣ ਤੇ ਰਹਤ ਨਾਰਾਇਣ।।
ਕਰਿ ਪੰਜੀਰੁ ਖਵਾਇਓ ਚੋਰ।।
ਓਹੁ ਜਨਮਿ ਨ ਮਰੈ ਰੇ ਸਾਕਤ ਢੋਰ।।
ਸਗਲ ਪਰਾਧ ਦੇਹਿ ਲੋਰੋਨੀ।।
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ।।

ਉਹ ਸੜ੍ਹ ਜਾਏ ਮੂੰਹ, ਜਿਹੜਾ ਕਹਿੰਦਾ ਹੈ--ਸਤਿਗੁਰੂ ਜੂਨ ਦੇ ਰਸਤੇ ਆਉਂਦਾ ਹੈ ਕਿਉਂਕਿ ਉਹ ਅਜੂਨੀ ਹੈ। ਸਤਿਗੁਰਾਂ ਨੇ ਇਸ ਤਰ੍ਹਾਂ ਪ੍ਰਕਾਸ਼ ਕੀਤਾ, ਰੌਲਾ ਪਿਆ। ਦਾਈ ਤੇ ਆ ਕੇ ਆਖੇ,''ਜੱਸੇ ਲੁਹਾਰ ਦੇ ਘਰ ਮਸ਼ਕ ਜੰਮੀ ਹੈ।''

ਮਾਈਆਂ ਜਾ ਕੇ ਦਰਸ਼ਨ ਕਰਕੇ, ਕਈ ਜਿਹੜੀਆਂ ਪਿੰਡ ਦੀਆਂ ਜਨਾਨੀਆਂ ਉਹਨਾਂ ਆ ਕੇ ਆਖਿਆ,''ਤੂੰ ਤੇ ਝੂਠ ਬੋਲਦੀ ਹੈਂ। ਉਹ ਤਾਂ ਸੂਰਜ ਵਰਗੇ ਪ੍ਰਕਾਸ਼ ਵਾਲਾ ਬੱਚਾ ਉਹਨਾਂ ਦੇ ਘਰ ਹੈ।''

ਦਾਈ ਕਹਿੰਦੀ ਹੈ,''ਮੈਂ ਆਪਣੇ ਹੱਥੀਂ ਦੱਬ ਕੇ ਆਈ ਹਾਂ--ਮਸ਼ਕ।''

ਉਹ ਕਹਿੰਦੇ ਨੇ,''ਜਾ ਕੇ ਵੇਖ।''

ਜਿਸ ਵੇਲੇ ਦਾਈ ਨੇ ਜਾ ਕੇ ਵੇਖਿਆ--ਉਹ ਮੁਸਲਮਾਨੀ ਸੀ--ਉਸ ਹੋਕਾ ਦਿੱਤਾ ਪਿੰਡ ਵਿੱਚ 'ਇਹ ਖ਼ਾਕੀ ਨਹੀਂ, ਇਹ ਨੂਰੀ ਹੈ'।

ਇਸ ਨੂਰ ਮਹਾਂ-ਨੂਰ ਨੇ ਸਿਰਫ ਰਾਈਆਂ ਪਿੰਡ ਦੇ ਲੋਕਾਂ ਦੀਆਂ ਅੱਖਾਂ ਨੂੰ ਚੁੰਧਿਆਇਆ ਹੀ ਨਹੀਂ ਸੀ ਸਗੋਂ ਇਸ ਨੂਰ ਦੇ ਪ੍ਰਕਾਸ਼ ਨੇ ਸਾਰੇ ਵਿਸ਼ਵ ਨੂੰ ਨੂਰੋ-ਨੂਰ ਕਰ ਦਿੱਤਾ। ਅਗਿਆਨਤਾ ਦਾ ਅੰਧਕਾਰ ਦੂਰ ਹੋ ਗਿਆ, ਗਿਆਨ ਦੇ ਪ੍ਰਕਾਸ਼ ਦੀਆਂ ਕਿਰਨਾ ਨੇ ਹਰ ਪਾਸੇ ਓਜਾਲਾ ਹੀ ਉਜਾਲਾ ਕਰ ਦਿੱਤਾ। ਰਿਤੂ-ਰਾਜ ਬਸੰਤ ਫੁੱਲਿਆ ਨਹੀਂ ਸੀ ਸਮਾ ਰਿਹਾ, ਪ੍ਰਕਿਰਤੀ ਵਿੱਚ ਇਕ ਅਨੋਖਾ ਖੇੜਾ, ਹੁਲਾਸ। ਵਨ, ਉਪਵਨ ਰੰਗ ਬਿਰੰਗੇ ਭਾਂਤ ਭਾਂਤ ਦੇ ਫੁੱਲਾਂ ਨਾਲ ਚਾਰ ਚੁਫੇਰੇ ਆਪਣੀ ਸੁੰਦਰਤਾ ਬਿਖੇਰ ਰਹੇ ਸਨ, ਬੁਲਬੁਲਾਂ ਆਪਣੀਆਂ ਮਧੁਰ ਸੁਰੀਲੀਆਂ ਸੁਰਾਂ ਰਾਹੀਂ ਕੁਹੂ-ਕੁਹੂ ਕਰਕੇ, ਕਣ-ਕਣ ਨੂੰ ਅਨੰਦਿਤ ਕਰਕੇ ਝੂਮ ਉਠੀਆਂ, ਮੋਰ ਆਪਣੇ ਖੰਭ ਖਲਾਰ ਕੇ ਖ਼ੁਸ਼ੀ ਦਾ ਪ੍ਰਗਟਾਵਾ ਕਰਨ ਲਈ ਪੈਲਾਂ ਪਾਉਣ ਲੱਗ ਪਏ। ਪ੍ਰਕਿਰਤੀ ਹਾਰ ਸ਼ਿੰਗਾਰ ਕਰਕੇ ਆਪਣੇ ਪੂਰਣ ਜੋਬਨ ਤੇ ਸੀ, ਧਰਤੀ ਆਕਾਸ਼ ਨੂਰ-ਮਹਾਂਨੂਰ ਦੇ ਦਰਸ਼ਨ ਕਰਕੇ ਨੂਰੋ-ਨੂਰ ਹੋ ਰਹੇ ਸੀ, ਭੌਰੇ ਵਨ-ਸੁਵੰਨੇ ਫੁੱਲਾਂ ਤੇ ਗੁੰਜਾਰ ਕਰਕੇ ਮਿਠਾਸ ਪ੍ਰਾਪਤ ਕਰਨ ਲਈ ਉਤਾਵਲੇ ਹੋ ਰਹੇ ਸਨ, ਮਿੱਠੀ-ਮਿੱਠੀ ਸੀਤਲ ਸਮੀਰ ਸਾਰੇ ਵਾਤਾਵਰਨ ਵਿੱਚ ਮਹਿਕ, ਸੁਗੰਧੀ ਦੀਆਂ ਲਪਟਾਂ ਬਿਖੇਰ ਰਹੀ ਸੀ, ਖ਼ੁਸ਼ੀਆਂ, ਬਹਾਰਾਂ ਦਾ ਸਾਗਰ ਉਮਡ ਪਿਆ, ਕਿਉਂਕਿ ਅੱਜ ਅਕਾਲ ਪੁਰਖ ਨੇ ਆਪ ਸ੍ਰਿਸ਼ਟੀ ਤੇ ਅਵਤਾਰ ਧਾਰਨ ਕੀਤਾ ਹੈ-

ਕੰਜਲਕ ਨੈਨ ਕੰਬੂ ਗ੍ਰੀਵਹਿ ਕਟਿ ਕੇਹਰ ਕੁੰਜਰ ਗਵਨ।।
ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੁੱਜੋ ਕਵਨ।।

ਭਾਈ ਧਿਆਨ ਸਿੰਘ ਜੀ ਸਤਿਗੁਰੂ ਬਿਲਾਸ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਸੁੰਦਰਤਾ ਦਾ ਵਰਨਣ ਇੰਞ ਕਰ ਰਹੇ ਹਨ।

ਲਾਂਬੀ ਭੁਜਾ ਵ ਲਾਂਬੀ ਡੀਲ।

ਮ੍ਰਿਗਿੰਦ ਬਾਕ ਪੂਰਣ ਗੁਣ ਸੀਲ।
ਛਟੀ ਹਾਥ ਸੁੰਦਰ ਨਿਜ ਮੌਜ।
ਚਲੈ ਆਤ ਸੁਆਮੀ ਜਗ ਫੌਜ।

ਉਹ ਆਜਾਨ ਬਾਹੁ, ਸ਼ਹਿਨਸ਼ਾਹੁ, ਸਤਿਗੁਰੂ ਰਾਮ ਸਿੰਘ ਜੀ ਅਨੰਦ ਹੀ ਆਨੰਦ ਦੀ ਸਾਕਾਰ ਪ੍ਰਤਿਮਾ ਹਨ। ਉਹਨਾਂ ਦੇ ਪਵਿਤ੍ਰ ਦਰਸ਼ਨ ਜਨਮ-ਜਨਮਾਂਤ੍ਰਾਂ ਦੇ ਦੁੱਖ ਦੂਰ ਕਰਦੇ ਹਨ

ਸਵੇਯਾ।।ਵਾਹਿ ਸੁ ਰਾਮ ਮ੍ਰਿਗ੍ਰਿੰਦ ਗੁਰੂ
ਜਸ ਚੰਦ ਜੋ ਤਾਤ ਅਨੰਦਹ ਮੂਰਤ।।
ਮੁਸਕਾਵਤ ਮੰਦ ਮੁਕੰਦ ਜਬੈ
ਸੁਖ ਕੰਦ ਮਨੋ ਹਰਿਭਾਵਨ ਪੂਰਤ।।
ਪੂਜਤ ਇੰਦ ਨਰਿੰਦ ਫਨਿੰਦ ਜਪੈ ਜਨ
ਬ੍ਰਿੰਦ ਸੁ ਗੋਬਿੰਦ ਸੂਰਤ।।
ਪਗ ਕੰਜ ਮਨਿੰਦ ਸੋ ਬੰਦਤ ਹੈ
ਜਨ ਧਿਆਨ ਮ੍ਰਿਗਿੰਦ ਸਦਾ ਦੁਖ ਦੂਰਤ।।

ਜਦੋਂ ਕਦੇ ਵੀ ਸਮਾਂ ਮਿਲੇ, ਵਿਹਲ ਦੇ ਕੁਝ ਪਲ ਮਿਲਣ ਆਪਣੀ ਰਸਨਾ ਤੋਂ ਧੰਨ ਸਤਿਗੁਰੂ ਰਾਮ ਸਿੰਘ ਜੀ ਕਹਿਕੇ ਆਪਣਾ ਲੋਕ ਪਰਲੋਕ ਦੋਵੇਂ ਸਵਾਰ ਲੈਣੇ ਚਾਹੀਦੇ ਹਨ। ਸੰਤ ਧਿਆਨ ਸਿੰਘ ਜੀ ਸ੍ਰੀ ਸਤਿਗੁਰੁ ਰਾਮ ਸਿੰਘ ਦੀ ਮਹਿਮਾ ਇਹਨਾ ਸ਼ਬਦਾਂ ਵਿੱਚ ਕਰਦੇ ਹਨ

ਕਬਿੱਤ।।ਸਾਗਰ ਕੇ ਤਾਰਬੇ ਕੋ ਧਰਮ ਉਬਾਰਬੇ ਕੋ
ਦੇਵ ਰੀਤ ਧਾਰਬੇ ਕੋ ਮੂਰਤਿ ਦਿਖਾਇ ਹੈਂ।
ਗਊ ਦੀਨ ਰਾਖਿਬੇ ਕੋ ਅਮੀ ਰਸ ਚਾਖਿਬੇ ਕੋ
ਸੁਭ ਮਤ ਭਾਖਿਬੇ ਕੋ ਪੰਥ ਸੋ ਸਜਾਇ ਹੈਂ।
ਮਾਨਨ ਮਲੱਯਾ ਅਰੁ ਦੈਤਨ ਦਲੱਯਾ ਜਿਵੇਂ ਸਾਵਰ
ਕਨ੍ਹਯਾ ਪ੍ਰਗਟਾਏ ਇਸ ਭਾਇ ਹੈਂ।
ਮੇਰੀ ਨਮੋ ਭਯਾ ਆਹਿ ਜਸਾ ਸਿੰਘ ਜੱਯਾ,
ਸਿੰਘ ਤੇਜ ਕੇ ਬਢੱਯਾ ਗੁਰੂ ਰਾਮ ਸਿੰਘ ਰਾਇ ਹੈਂ।।

## ੨

# ਧੰਨਿ ਧੰਨਿ ਗੁਰੂ ਧੰਨਿ

ਸੰਮਤ ੧੯੭੨ ਬਿਕ੍ਰਮੀ ਤਦਾਨੁਸਾਰ ੩ ਫਰਵਰੀ ਸੰਨ ੧੯੧੬ ਮਾਘ ਸੁਦੀ ਪੰਚਮੀ ਤੇ ਛੇਵੀਂ ਦੀ ਵਿਚਕਾਰਲੀ ਰਾਤ, ਅੱਧੀ ਰਾਤ ਬਾਅਦ ਦਾ ਸਮਾ ਕਿੰਨਾ ਸੁਹਾਵਨਾ ਵਡਭਾਗਾ ਅਤੇ ਸੁਨਹਿਰੀ ਅਖਰਾਂ ਵਿੱਚ ਲਿਖਣ ਯੋਗ ਹੈ, ਕਿਉਂਕਿ ਉਸ ਸਮੇਂ ਹਰ ਪ੍ਰਕ੍ਰਿਤੀ ਦਾ ਕਣ-ਕਣ ਪੁਲਕਿਤ ਹੋ ਉਠਿਆ ਸੀ, ਵਾਤਾਵਰਨ ਆਪਣੇ ਪਿਆਰੇ ਦੇ ਆਗਮਨ ਦੀ ਖੁਸ਼ੀ ਵਿੱਚ ਅਤਿ ਰਮਣੀਯ, ਅਤਿ ਸ਼ੋਭਨੀਯ ਹੋ ਰਿਹਾ ਸੀ, ਹਰ ਪਾਸੇ ਭਾਂਤ-ਭਾਂਤ ਦੇ ਖਿੜੇ ਹੋਏ ਫੁਲਾਂ ਦੀ ਸੁਗੰਧੀ ਦੂਰਦੂ ਰ ਤਕ ਬਿਖਰਕੇ ਚਾਰ ਚੁਫੇਰਾ ਅਤਿ ਸੁਗੰਧਮਈ ਬਣਾ ਰਹੀ ਸੀ, ਪ੍ਰਕ੍ਰਿਤੀ ਪੂਰਨ ਰੂਪ ਵਿੱਚ ਆਪਣਾ ਹਾਰ ਸ਼ਿੰਗਾਰ ਕਰਕੇ ਸੁਸੱਜਿਤ ਹੋ ਕੇ, ਪੂਰੇ ਯੋਵਨ ਤੇ ਸੀ। ਉਸਦਾ ਪਹਿਨਿਆ ਹੋਇਆ ਬਸੰਤੀ ਜਾਮਾ ਹਰ ਪਾਸੇ ਖੇੜਾ, ਖੁਸ਼ੀ, ਹੁਲਾਸ ਦਾ ਛਿੜਕਾਅ ਕਰ ਰਿਹਾ ਸੀ। ਸਾਰੀ ਕਾਇਨਾਤ ਭੂ-ਮੰਡਲ, ਅਕਾਸ਼ਮੰਡਲ ਵਿੱਚ ਖੁਸ਼ੀਆਂ ਦੇ ਅਥਾਹ ਭੰਡਾਰ ਦੇ ਦੁਆਰ ਖੁਲ੍ਹ ਗਏ, ਪਿੰਡ ਰਾਈਆਂ ਆਪਣੇ ਧੰਨ ਭਾਗ ਸਮਝ ਆਪਣੀ ਤਕਦੀਰ ਉੱਤੇ ਮਾਣ ਅਤੇ ਗੌਰਵ ਦਾ ਅਨੁਭਵ ਕਰਕੇ ਧੰਨ ਧੰਨਯ ਹੋ ਗਿਆ, ਕਿਉਂਕਿ ਇਸ ਸੁਭਾਗੇ ਵਡਭਾਗੇ ਦਿਨ ਸਾਰੀ ਸ੍ਰਿਸ਼ਟੀ ਦੇ ਸਿਰਜਣਹਾਰ, ਹਲਤ-ਪਲਤ ਦੇ ਸੁਆਮੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਅਲੌਕਿਕ ਢੰਗ ਨਾਲ ਅਵਤਾਰ ਧਾਰਨ ਕੀਤਾ ਸੀ।

ਮਾਤਾ ਸਦਾ ਕੌਰ ਪਿਤਾ ਜੱਸਾ ਸਿੰਘ ਧੰਨ ਧੰਨਯ ਹੋ ਗਏ, ਕਿਉਂਕਿ ਅਕਾਲ ਪੁਰਖ ਪ੍ਰਭੂ ਪ੍ਰਮੇਸਰ ਨੇ ਨਿਰਗੁਣ ਸਰੂਪ ਤੋਂ ਸਰਗੁਣ ਸਰੂਪ ਦਾ ਜਾਮਾ ਪਹਿਨਕੇ ਉਨ੍ਹਾਂ ਨੂੰ ਨਿਵਾਜਿਆ ਸੀ।

ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ।।

ਜਨਨੀ ਧੰਨ ਹੋ ਗਈ, ਪਿਤਾ ਵੀ ਧੰਨ ਹੋ ਗਏ ਕਿਉਂਕਿ ਕਰੋੜਾਂ ਸੂਰਜਾਂ ਦੇ ਸਮਾਨ ਪ੍ਰਕਾਸ਼ ਕਰਨ ਵਾਲੇ, ਸਰਬ ਵਿਆਪਕ ਸਰਬ ਸ਼ਕਤੀਮਾਨ, ਆਪਣੀ ਸ਼ਕਤੀ ਨਾਲ ਕਲਾ ਧਾਰਨ ਕਰਨ ਵਾਲੇ ਪ੍ਰਮੇਸ਼ਰ ਨੇ ਆਪ ਅਵਤਾਰ ਧਾਰਨ ਕੀਤਾ ਸੀ। ਬਾਲਕ

ਦਾ ਸੁੰਦਰ ਮੁਖੜਾ, ਸੂਖਮ ਸਰੀਰ, ਸੁੰਦਰ ਆਕਰਸ਼ਕ ਲੱਟ-ਲੱਟ ਕਰਦੇ ਵਿਸ਼ਾਲ ਨੇਤਰ, ਲੰਬੀ ਗਰਦਨ, ਬਿਨਾਂ ਗੰਢਾਂ ਤੋਂ ਅਰਕਾ ਅਤੇ ਗੋਡੇ, ਇਹ ਅਲੌਕਿਕ ਸੁੰਦਰਤਾ ਮਾਤਾ ਅਤੇ ਪਿਤਾ ਨੂੰ ਮੰਤਰ-ਮੁਗਧ ਕਰ ਰਹੀ ਸੀ। ਇਹੋ ਜਿਹੇ ਅਲੌਕਿਕ ਸੁੰਦਰ ਬਾਲਕ ਨੂੰ ਆਪਣੀ ਗੋਦ ਵਿੱਚ ਲੈ ਕੇ ਮਾਤਾ ਆਪਣੇ ਭਾਗਾਂ ਦੀ ਸਰਾਹੁਣਾ ਕਰ ਰਹੀ ਸੀ।

ਧੰਨੁ ਗੁਰਦੇਵ ਅਤਿ ਰੂਪ ਬਿਚਖਨ

ਮਾਤਾ ਪਿਤਾ ਦੇ ਨਾਲ ਸਾਰੀ ਰਾਮਗੜ੍ਹੀਆ ਕੁਲ ਨੇ ਧੰਨਤਾ ਪ੍ਰਾਪਤ ਕਰ ਲਈ-

ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ
ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ।।

ਸਤਿਗੁਰੂ ਰਾਮ ਸਿੰਘ ਜੀ ਹਮੇਸ਼ਾ ਹੀ ਪ੍ਰਸੰਨ ਚਿਤ ਰਹਿੰਦੇ, ਬਾਲਪਨ ਵਿੱਚ ਆਮ ਬਾਲਕਾਂ ਵਾਂਗ ਕਦੇ ਰੋਂਦੇ ਨਹੀਂ ਸਨ। ਆਪ ਜੀ ਨੇ ਆਪਣੇ ਨਾਨਕੇ, ਦਾਦਕੇ ਪਰਿਵਾਰ ਨੂੰ ਆਚੰਭਿਤ ਕੀਤਾ ਹੋਇਆ ਸੀ। ਇੱਕ ਵਾਰੀ ਜਦੋਂ ਆਪਜੀ ਆਪਣੇ ਨਾਨਕੇ ਘਰ ਗਏ, ਤਾਂ ਬਾਬਾ ਜੱਸਾ ਸਿੰਘ ਜੀ ਆਪ ਜੀ ਨੂੰ ਲੈਣ ਵਾਸਤੇ ਗਏ। ਆਪ ਜੀ ਦੀ ਨਾਨੀ ਦਾ ਆਪ ਜੀ ਨੂੰ ਭੇਜਣ ਵਾਸਤੇ ਜੀਅ ਨਹੀਂ ਸੀ ਕਰਦਾ। ਇਸ ਕਰਕੇ ਨਾਨੀ ਜੀ ਨੇ ਇੱਕ ਸ਼ਰਤ ਰੱਖ ਦਿੱਤੀ ਜਦੋਂ ਬਾਲਕ ਤੁਰਨ ਲਗੇਗਾ, ਤਾਂ ਉਹ ਉਨ੍ਹਾਂ ਨੂੰ ਵਾਪਸ ਭੇਜਣਗੇ। ਸੱਤ ਮਹੀਨਿਆਂ ਦੀ ਆਯੂ ਦੇ ਅਲੌਕਿਕ ਬਾਲਕ ਉਸੇ ਵੇਲੇ ਉੱਠ ਖਲੋਤੇ ਅਤੇ ਪੰਜ ਪਲਾਂਘਾ ਪੁੱਟਕੇ ਅਗਾਂਹ ਨੂੰ ਹੋ ਤੁਰੇ। ਇਹੋ ਜਿਹੇ ਬਾਲਕ ਨੂੰ ਆਪਣੇ ਦੋਹਤਰੇ ਦੇ ਰੂਪ ਵਿੱਚ ਪ੍ਰਾਪਤ ਕਰਕੇ ਨਾਨਾ ਅਤੇ ਨਾਨੀ ਜੀ ਆਪਣੇ ਭਾਗਾਂ ਦੀ ਅਤਿ ਸਰਾਹੁਣਾ ਕਰਦੇ ਹੋਏ ਧੰਨ-ਧੰਨਯ ਹੋ ਗਏ।

ਬਾਬਾ ਜੱਸਾ ਸਿੰਘ ਜੀ ਨੇ ਬਾਲਕ ਨੂੰ ਕਿਧਰੇ ਪੜ੍ਹਨ ਲਈ ਭੇਜਣ ਲਈ ਸੋਚਿਆ। ਅੰਤਰਯਾਮੀ ਸਤਿਗੁਰੂ ਜੀ ਨੇ ਆਪਣੇ ਪਿਤਾ ਨੂੰ ਪੈਂਤੀ ਲਿਖਕੇ ਅਤੇ ਪੜ੍ਹਕੇ ਸੁਣਾ ਦਿੱਤੀ, ਅਤੇ ਨਾਲ ਹੀ ਬਚਨ ਕੀਤਾ, ਮੈਨੂੰ ਕੌਣ ਪੜ੍ਹਾਉਣ ਵਾਲਾ ਹੈ ? ਇਸ ਬਚਨ ਨੇ ਸਾਰਿਆਂ ਨੂੰ ਅਚੰਭਿਤ ਕਰ ਦਿੱਤਾ। ਪਿਤਾ ਜੀ ਨੇ ਫਿਰ ਵੀ ਬਿਲਗਾ ਗ੍ਰਾਮ ਵਿਖੇ ਪੜ੍ਹਨ ਲਈ ਭੇਜ ਦਿੱਤਾ। ਉੱਥੇ ਇੱਕ ਸਾਧੂ ਕੋਲ ਇੱਕ ਮਹੀਨਾ ਰਹਿਕੇ ਵਾਪਸ ਆ ਗਏ। ਆਪਣੇ ਨਿੱਕੇ ਭਰਾ ਬੁੱਧ ਸਿੰਘ ਨੂੰ ਕਿਹਾ, ਅਸੀਂ ਪੜ੍ਹਨ ਦੀ ਥਾਂ ਸੈਲ ਕਰਨ ਗਏ ਸੇ, ਸੋ ਕਰ ਆਏ ਹਾਂ।

ਅੱਠ ਵਰ੍ਹਿਆਂ ਦੀ ਛੋਟੀ ਜਿਹੀ ਆਯੂ ਵਿੱਚ ਪਦਮ ਆਸਣ ਲਗਾ ਕੇ ਸਮਾਧੀ ਦੀ ਅਵਸਥਾ ਵਿੱਚ ਬੈਠ ਜਾਂਦੇ, ਜਦੋਂ ਕਿ ਉਨ੍ਹਾਂ ਦੇ ਸੰਗੀ ਸਾਥੀ ਖੇਡਣ ਕੁੱਦਣ ਵਿੱਚ ਮਸਤ ਰਹਿੰਦੇ। ਬਾਲਕ ਸਤਿਗੁਰੂ ਰਸਨਾ ਹਿਲਾ ਕੇ ਭਜਨ ਸਿਮਰਨ ਵਿੱਚ ਲਿਵਲੀਨ ਹੋ ਜਾਂਦੇ। ਉਠਦੇ, ਬੈਠਦੇ, ਟੁਰਦੇ, ਫਿਰਦੇ ਹਰ ਵੇਲੇ ਭਜਨ ਕਰਦੇ ਰਹਿੰਦੇ। ਕਿਸੇ ਸਾਥੀ ਨਾਲ ਕੋਈ ਗੱਲ ਨਾ ਕਰਦੇ। ਬਹੁਤ ਘੱਟ ਬੋਲਦੇ ਤੇ ਜੋ ਬਚਨ ਰਸਨਾ ਵਿੱਚੋਂ ਨਿਕਲ ਜਾਂਦਾ, ਉਹ ਸੱਚ ਹੋ ਜਾਂਦਾ।

ਜਦੋਂ ਆਪ ਜੀ ਫੌਜ ਵਿੱਚ ਭਰਤੀ ਹੋਏ ਤਾਂ ਰਾਤ ਨੂੰ ਬਰਾਜਦੇ ਨਹੀਂ ਸਨ। ਦਿਨ ਰਾਤ ਇੱਕ ਟਕ ਰਸਨਾ ਜਾਪ ਕਰਦੀ। ਆਪ ਤਾਂ ਭਜਨ ਕਰਦੇ ਹੀ ਸਨ, ਆਪਣੇ ਸੰਗੀ ਸਾਥੀਆਂ ਨੂੰ ਉਠਾ ਦਿੰਦੇ ਤੇ ਕਹਿੰਦੇ, ਉਠੋ, ਇਸ਼ਨਾਨ ਕਰਕੇ ਭਜਨ ਕਰੋ। ਸੁੱਤੇ ਕਿਉਂ ਪਏ ਹੋ ? ਕਈਆਂ ਨੇ ਬਚਨ ਮੰਨ ਲੈਣਾ ਤੇ ਕਈਆਂ ਨੇ ਕਹਿਣਾ, ਇਹ ਸਾਰੀ ਰਾਤ ਨਾ ਤੇ ਆਪ ਸੌਂਦਾ ਹੈ, ਨਾ ਸਾਨੂੰ ਸੌਣ ਦਿੰਦਾ ਹੈ, ਇਹਨੂੰ ਤਾਂ ਨੀਂਦ ਬਿਲਕੁਲ ਨਹੀਂ ਆਉਂਦੀ।

ਧਨ ਧਨ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ,
ਜਨੁ ਨਾਨਕੁ ਤਿਸੁ ਕੁਰਬਾਨਾ।।

ਫੌਜ ਵਿੱਚ ਆਪਣੇ ਸਾਥੀ ਫੌਜੀਆਂ ਨੂੰ ਬਰਾਜਨ ਲਈ ਕਹਿੰਦੇ, ਆਪ ਸਾਰੀ ਰਾਤ ਜਾਗ ਕੇ ਪਹਿਰਾ ਦਿੰਦੇ ਤੇ ਭਜਨ ਬੰਦਗੀ ਕਰਦੇ ਰਹਿੰਦੇ।

ਸਤਿਗੁਰੂ ਜੀ ਹੋਰਨਾਂ ਨੂੰ ਭਜਨ ਬੰਦਗੀ ਕਰਨ ਲਈ ਇਹ ਕਹਿਕੇ ਪ੍ਰੇਰਣਾ ਦਿੰਦੇ--ਜਿੰਨ੍ਹਾਂ ਨੇ ਚਾਰ ਅੱਖਰ ਦਾ ਭਜਨ ਸੁਣਿਆ ਹੈ, ਸੋ ਫੇਰ ਚੌਰਾਸੀ ਮੇਂ ਨਹੀਂ ਜਾਣਗੇ। ਇਸ ਤਰ੍ਹਾਂ ਭਜਨ ਬੰਦਗੀ ਦੀ ਦਾਤ ਬਖਸ਼ਕੇ ਮਨੁੱਖੀ ਜੀਵਾਂ ਦੀਆਂ ਚੌਰਾਸੀਆਂ ਦੀਆਂ ਫਾਹੀਆਂ ਕੱਟ ਦਿੱਤੀਆਂ। ਭਜਨ ਦੇ ਪਰਤਾਪ ਨਾਲ ਮੁੱਖ ਉਜੱਲ ਹੋ ਜਾਂਦੇ। ਨਾਮ ਦਰਗਾਹ ਜਾਣ ਦੀ ਟਿਕਟ ਹੈ ਤੇ ਇਸ ਤੋਂ ਬਿਨਾਂ ਦਰਗਾਹ ਅੰਦਰ ਜਾਣ ਦੀ ਆਗਿਆ ਪ੍ਰਾਪਤ ਨਹੀਂ। ਅਕਾਲ ਪੁਰਖ ਨੇ ਜਦੋਂ ਆਪ ਜੀ ਨੂੰ ਵਰ ਮੰਗਣ ਲਈ ਆਖਿਆ ਤਾਂ ਆਪ ਜੀ ਨੇ ਵਰ ਮੰਗਿਆ, ਕੁਲ ਸ੍ਰਿਸ਼ਟੀ ਉਦੇ ਅਸਤ ਲੌ ਆਪ ਜੀ ਦਾ ਨਾਮ ਜਪਦੀ ਦਿਸੇ। ਅਕਾਲ ਪੁਰਖ ਨੇ ਉੱਤਰ ਦਿੱਤਾ, ਤਥਾ ਅਸਤੂ, ਇਹੋ ਜਿਹਾ ਵਰ ਪਹਿਲਾਂ ਕਦੇ ਕਿਸੇ ਨੇ ਨਹੀਂ ਮੰਗਿਆ।

ਮੇਰੇ ਗੁਰਦੇਵ ਨਾਮ ਜਪਦਿਆਂ-ਜਪਦਿਆਂ ਅਕਾਲ ਪੁਰਖ ਨਾਲ ਇੱਕ ਮਿੱਕ ਹੋ ਕੇ ਅਭੇਦ ਹੋ ਗਏ ਸਨ। ਇੱਕ ਵਾਰੀ ਆਪ ਜੀ ਨੇ ਬਚਨ ਕੀਤਾ, ਮੈਨੂੰ ਮਨੁੱਖ ਭਾਵ ਕਰਕੇ ਨਾ ਸਮਝੋ। ਜੋ ਮੈਨੂੰ ਮਨੁੱਖ ਸਮਝੇਗਾ ਤਿਸ ਕਾ ਕਦੇ ਭਲਾ ਨਾ ਹੋਵੇਗਾ। ਜਦੋਂ ਸੰਤ ਹਰਨਾਮ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਆਪਣੇ ਖਜਾਨੇ ਵਿੱਚੋਂ ਉਸਨੂੰ ਪ੍ਰਤੀਤ ਬਖਸ਼ੋ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ, ਜੈਸੀ ਜੈਸੀ ਕੋਈ ਭਾਵਨਾ ਕਰੇਗਾ, ਤੈਸਾ ਤੈਸਾ ਹੋਵੇਗਾ। ਜੋ ਮੈਨੂੰ ਯਾਰ ਕਲਪੇਗਾ, ਉਸਦੀ ਕੁੱਲ ਵਿੱਚ ਯਾਰੀ ਹੋ ਜਾਏਗੀ। ਜੋ ਮੈਨੂੰ ਚੋਰ ਕਲਪੇਗਾ ਉਸਦੀ ਕੁੱਲ ਵਿੱਚ ਚੋਰੀ ਪੈ ਜਾਵੇਗੀ। ਜੋ ਮੈਨੂੰ ਦੁਸ਼ਮਨ ਕਲਪੇਗਾ ਜਿੱਥੇ ਜਿੱਥੇ ਜਾਇਕੇ ਜਨਮ ਧਾਰੇਗਾ, ਉੱਥੇ-ਉੱਥੇ ਹੀ ਉਸਕੇ ਸਿਰ ਦੁਸ਼ਮਨ ਖੜਾ ਰਹੇਗਾ। ਜੋ ਮੈਨੂੰ ਗੁਰੂ ਜਾਣ ਕੇ ਕਲਪੂ ਤਾਂ ਉਹਦਾ ਪਾਰ ਉਤਾਰਾ ਕਰ ਦੇਊਂ--ਤੇ ਅਕਾਲ ਪੁਰਖ ਮੈਂ ਹਾਂ ਹੀ। ਭਾਈ ਹਰਨਾਮ ਸਿੰਘ ਜੀ ਆਪਣੇ ਆਪ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਕਰ ਬੱਧ ਹੋ ਕੇ ਨਤਮਸਤਕ ਹੋ ਗਏ ਅਤੇ ਉਨ੍ਹਾਂ ਦੇ ਹੋਠਾਂ ਤੇ ਸੀ-- ਧੰਨ ਮੇਰਾ ਗੁਰਦੇਵ। ਧੰਨ ਧੰਨ ਮੇਰਾ ਸਤਿਗੁਰੂ।

ਧਨੁ ਧੰਨੁ ਗੁਰੂ ਵਡ ਪੁਰਖੁ ਹੈ ਮੈ ਦਸੇ ਹਰਿ ਸਾਬਾਸੇ।।

ਸਤਿਗੁਰੂ ਰਾਮ ਸਿੰਘ ਜੀ ਦੀ ਚੁੰਬਕਮਈ ਸ਼ਖਸ਼ੀਅਤ ਨੇ ਅਣਗਿਣਤ ਵਿਅਕਤੀਆਂ ਨੂੰ ਆਪਣੇ ਵੱਲ ਆਕਰਸ਼ਿਤ ਕੀਤਾ, ਉਨ੍ਹਾਂ ਦੇ ਚਰਨਾਂ ਦੀ ਛੁਹ ਪ੍ਰਾਪਤ ਕਰਕੇ ਉਨ੍ਹਾਂ ਦੇ ਜਨਮ-ਜਨਮਾਂਤ੍ਰਾਂ ਦੀ ਮੈਲ ਧੁਲ ਗਈ, ਉਹ ਆਪਣੇ ਪਾਰਸ ਰੂਪੀ ਸਤਿਗੁਰੂ ਜੀ ਦੇ ਚਰਨਾਂ ਨੂੰ ਸਪਰਸ਼ ਕਰਕੇ ਉਹ ਖੁਦ ਪਾਰਸ ਬਣ ਗਏ। ਸਤਿਗੁਰੂ ਰਾਮ ਸਿੰਘ ਜੀ ਧੰਨ ਧੰਨ ਸਨ, ਉਨ੍ਹਾਂ ਦੀ ਸ਼ਰਣਾਗਤ ਆਏ ਸਿੱਖ ਸਾਧ, ਸੰਤ ਵੀ ਧੰਨ-ਧੰਨਯ ਹੋ ਗਏ।

ਗੁਰ ਸਤਿਗੁਰਿ ਨਾਮ ਦ੍ਰਿੜਾਇਓ
ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ।।
ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ
ਬਿਖ ਡੁਬਦੇ ਬਾਹ ਦੇਇ ਕਢਿਭਾ।।

ਇਸ ਤਰ੍ਹਾਂ ਪੂਰਨ ਸਤਿਗੁਰੂ ਰਾਮ ਸਿੰਘ ਜੀ ਦੀ ਮਧੁਰ ਛਤ੍ਰ ਛਾਂ ਹੇਠ ਭਗਤਾਂ, ਸੰਤਾਂ ਪਿਆਰਿਆਂ ਦਾ ਹੜ੍ਹ ਆ ਗਿਆ। ਸੰਤ ਜੀਉਣ ਸਿੰਘ ਜੀ ਸਰਹਾਲੀ ਨੂੰ ਜਦੋਂ

ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ, ਤਾਂ ਉਹ ਆਪਣੇ ਪਿਆਰੇ ਦੇ ਚਰਨ ਪਰਸ ਕੇ ਧੰਨ ਧੰਨਯ ਹੋ ਗਏ। ਕਾਇਆ ਕਲਪ ਹੋ ਗਈ, ਉਹ ਸਾਰੇ ਦੇ ਸਾਰੇ ਆਪਣੇ ਪਿਆਰੇ ਪ੍ਰੀਤਮ ਦੇ ਬਣ ਗਏ, ਆਪਣੇ ਪਿਆਰੇ ਦੇ ਪ੍ਰੇਮ ਵਿੱਚ ਪੂਰਨ ਰੂਪ ਵਿੱਚ ਸਮਾ ਗਏ, ਤੇ ਉੱਚੀ ਮਸਤਾਨੀ ਬ੍ਰਿਤੀ ਵਿੱਚ ਹੋ ਕੇ ਕਹਿੰਦੇ, ਮੈਂ ਖੁਦਾ-ਖੁਦਾ, ਇਹ ਹੱਥ ਖੁਦਾ ਦੇ, ਇਹ ਪੈਰ ਖੁਦਾ ਦਾ। ਛਾਤੀ ਤੇ ਹੱਥ ਮਾਰਕੇ ਕਹਿੰਦੇ, ਉਹ ਲੋਕੋ! ਖੁਦਾ ਦੇ ਦਰਸ਼ਨ ਕਰ ਲਓ। ਫੇਰ ਨਾ ਕਹਿਣਾ ਸਾਨੂੰ ਖ਼ਬਰ ਨਹੀਂ ਹੋਈ। ਬਾਬਾ ਜਮੀਤ ਸਿੰਘ ਜੀ ਕਾਹਨਾਂ ਕਾਛਾ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਅਨੁਸਾਰ ਪੂਰਨ ਜਪੀ, ਪੂਰਨ ਤਪੀ, ਪੂਰਨ ਸੰਜਮੀ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪਿਆਰੇ ਨੂੰ ਕੰਨ ਵਿੱਚ ਭਜਨ ਦੇਕੇ ਕ੍ਰਿਤਾਰਥ ਕੀਤਾ, ਨਦਰੀ ਨਦਰਿ ਨਿਹਾਲ ਕਰ ਦਿੱਤਾ।

ਬਾਬਾ ਜਮੀਤ ਸਿੰਘ ਜੀ ਗਿੱਲ ਸਤਿਗੁਰੂ ਰਾਮ ਸਿੰਘ ਜੀ ਦੇ ਅਸੀਮ ਪਿਆਰਿਆਂ ਭਗਤਾਂ ਵਿੱਚੋਂ ਇੱਕ ਸਨ। ਸਤਿਗੁਰੂ ਜੀ ਨੇ ਬਾਬਾ ਜੀ ਨੂੰ ਸਿੱਖਿਆ ਦਿੱਤੀ ਕਿ ਬਖਸ਼ਸ਼ ਸਭ ਪਦਾਰਥਾਂ ਤੋਂ ਉੱਤਮ ਅਤੇ ਵੱਡੀ ਹੈ। ਬਾਬਾ ਜੀ ਮਸਤਾਨਿਆਂ ਨੂੰ ਆਪਣੀ ਗੋਦ ਵਿੱਚ ਲੈ ਕੇ ਪੁੱਛਦੇ ਰਹਿੰਦੇ, ਸੁਣਾ ਸੱਚੁ, ਪੰਜਾਂ ਦਾ ਕੀ ਹਾਲ ਹੈ ?'' ਪ੍ਰਦੇਸ ਤੋਂ ਲਿਖ ਕੇ ਭੇਜਿਆ, ਜਮੀਤ ਸਿੰਘ ਜੇ ਤੇਰੇ ਵਰਗਾ ਇੱਕ ਇੱਕ ਸਿੱਖ ਵੀ ਹਰ ਇੱਕ ਪਰਗਣੇ ਵਿੱਚ ਹੋ ਜਾਵੇ ਤਾਂ ਸੰਸਾਰ ਦਾ ਉੱਧਾਰ ਹੋ ਸਕਦਾ ਹੈ। ਉਨ੍ਹਾਂ ਦੇ ਹਿਰਦੇ ਅੰਦਰ ਸਤਿਗੁਰੂ ਰਾਮ ਸਿੰਘ ਜੀ ਦੇ ਦ੍ਰਸ਼ਨਾਂ ਦੀ ਲਾਲਸਾ ਹਮੇਸ਼ਾ ਬਣੀ ਰਹਿੰਦੀ।

ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤ ਪਲੁ ਸਾਰ।।
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ।।

ਬਾਬਾ ਬੁੱਢਾ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਇੱਕ ਹੋਰ ਪਿਆਰਿਆਂ ਭਗਤਾਂ ਵਿੱਚੋਂ ਸਨ। ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਲੈਣ ਉਪਰੰਤ ਬਾਬਾ ਜੀ ਨੂੰ ਨਾਮ ਦੀ ਖੁਮਾਰੀ ਤੇ ਮਸਤੀ ਹਮੇਸ਼ਾ ਲਈ ਚੜ੍ਹੀ ਰਹਿੰਦੀ ਅਤੇ ਆਪ ਜੀ ਕਹਿੰਦੇ, ਸਭ ਖੰਡ ਬ੍ਰਹਿਮੰਡ ਮੇਰੇ ਹੁਕਮ ਵਿੱਚ ਹੈ।

ਸੰਤ ਲਹਿਣਾ ਸਿੰਘ ਜੀ ਘਰਜਾਖ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਅਨਿੰਨ ਭਗਤਾਂ ਪਿਆਰਿਆਂ ਵਿੱਚੋਂ ਸਨ। ਹਰ ਵੇਲੇ ਨਾਮ ਦੇ ਰੰਗ ਵਿੱਚ ਰੰਗੇ ਰਹਿੰਦੇ। ਦੁਨੀਆਵੀ ਸੁਖ ਤਿਆਗ ਕੇ, ਅਕਾਲ ਪੁਰਖ ਪ੍ਰਭੂ ਦੇ ਚਰਨਾਂ ਨਾਲ ਜੁੜੇ ਰਹਿੰਦੇ, ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਦੇ ਸਿੱਖੀ ਵਿੱਚੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਅਢਾਈ ਸਿੱਖ ਲੱਭੇ, ਜਿਨ੍ਹਾਂ ਵਿੱਚੋਂ ਇਕ ਪੂਰਨ ਸਿੱਖ ਸੰਤ ਲਹਿਣ ਸਿੰਘ ਜੀ ਸਨ।

ਧੰਨਿ ਸੁ ਗਾਉ ਧੰਨਿ ਸੋ ਠਾਉ
ਧੰਨਿ ਪੁਨੀਤ ਕੁਟੰਬ ਸਭ ਲੋਇ।।

ਬਾਬਾ ਜਵਾਹਰ ਸਿੰਘ ਜੀ ਮਿਰਜੇ ਵਾਲੀਏ ਨੇ ਸਤਿਗੁਰੂ ਰਾਮ ਸਿੰਘ ਜੀ ਕੋਲੋਂ ਭਜਨ ਲੈ ਕੇ ਸੁਆਸ ਸੁਆਸ ਭਜਨ ਕਰਨਾ ਸ਼ੁਰੂ ਕਰ ਦਿੱਤਾ। ਭਜਨ ਕਰਦਿਆਂ ਸੱਪ ਨੇ ਆਪਜੀ ਦੇ ਕੁੰਡਲ ਮਾਰ ਲਿਆ ਅਤੇ ਫਨ ਨੂੰ ਸੰਤਾਂ ਦੇ ਮੂੰਹ ਦੇ ਸਾਹਮਣੇ ਕਰ ਦਿੱਤਾ ਪਰ ਫਿਰ ਵੀ ਆਪ ਜੀ ਸਮਾਧੀ ਵਿੱਚ ਮਗਨ ਰਹੇ। ਇੰਝ ਲੱਗਾ ਜਿਵੇਂ ਸੱਪ ਵੀ ਸੰਤਾਂ ਨੂੰ ਨਮਸਕਾਰ ਕਰਨ ਲਈ ਆਇਆ ਹੋਵੇ। ਆਪ ਜੀ ਦੇ ਰੋਮ-ਰੋਮ ਵਿੱਚ ਨਾਮ ਦਾ ਵਾਸਾ ਹੋ ਚੁੱਕਿਆ ਸੀ, ਇੱਥੋਂ ਤਕ ਕਿ ਮਾਲਾ ਫੇਰਨ ਵਾਲੀ ਸੱਜੀ ਬਾਂਹ ਤੇ ਭਜਨ ਕਰਨ ਵਾਲੀ ਰਸਨਾ ਅਜਰ ਅਮਰ ਹੋ ਗਏ ਸਨ। ਸੰਤਾਂ ਨੇ ਆਪਣੇ ਘਰ ਵਾਲਿਆਂ ਨੂੰ ਕਿਹਾ, ਇਸ ਬਾਂਹ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਫੜਿਆ ਸੀ, ਉਨ੍ਹਾਂ ਦੀ ਪਵਿਤ੍ਰ ਛੋਹ ਕਰਕੇ ਇਹ ਬਾਂਹ ਸੋਨੇ ਦੀ ਬਣ ਗਈ ਹੈ, ਜਦੋਂ ਮੇਰਾ ਸਰੀਰ ਛੁਟੇਗਾ ਤਾਂ ਮੇਰੀ ਸੱਜੀ ਬਾਂਹ ਅਰਕ ਤਕ ਜਿੰਦਾ ਰਹੇਗੀ ਅਤੇ ਰਸਨਾ ਚਲਦੀ ਰਹੇਗੀ।

ਸੰਤ ਕੇਸਰ ਸਿੰਘ ਚਵਿੰਡਾ--ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਸੁਣਾਉਂਦੇ ਹੁੰਦੇ ਸਨ, ਮੈਂ ਵੀ ਆਪਣੇ ਸਾਥੀਆਂ ਸਮੇਤ ਭਜਨ ਪੁੱਛਣ ਵਾਲਿਆਂ ਵਿੱਚ ਖਲੋ ਗਿਆ, ਜਦੋਂ ਮੇਰੇ ਕੰਨਾਂ ਵਿੱਚ ਗੁਰੂ ਮੰਤਰ ਦੀ ਭਿਣਕ ਪਈ ਤਾਂ ਮੈਨੂੰ ਸਭੇ ਸੁੱਧਾਂ ਭੁੱਲ ਗਈਆਂ। ਖਾਣ-ਪੀਣ, ਆਉਣ-ਜਾਣ ਦੀ ਸਾਰੀ ਹੋਸ਼ ਗੁਆਚ ਗਈ ਆਪ ਜੀ ਨੇ ਸਾਰੀ ਉਮਰ ਭਜਨ ਬੰਦਗੀ ਆਪ ਵੀ ਕੀਤੀ ਤੇ ਹੋਰਨਾਂ ਨੂੰ ਵੀ ਕਰਵਾਕੇ ਲੋਕ ਪਰਲੋਕ ਸੰਵਾਰਿਆ। ਸੰਤ ਜੀ ਜਿੰਨਾਂ ਚਿਰ ਦੇਹ ਕਰਕੇ ਇਸ ਜਗਤ ਵਿੱਚ ਰਹੇ, ਉਨ੍ਹਾਂ ਚਿਰ ਕੋਈ ਵੀ ਛੋਟਾ ਬੱਚਾ ਨਹੀਂ ਮਰਨ ਦਿੱਤਾ।''

ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ।।

ਬਾਬਾ ਰਿਖੀ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਰਸਨਾ ਨਾਲ ਭਜਨ ਦਿੱਤਾ ਅਤੇ ਉਨ੍ਹਾਂ ਨੂੰ ਆਪਣੀ ਸੁੱਧ ਬੁੱਧ ਨਾ ਰਹੀ। ਕਿਸੇ ਕੋਲੋਂ ਵੀ ਭੇਟਾ

ਸਵੀਕਾਰ ਨਾ ਕਰਦੇ। ਸੰਸਾਰਿਕ ਪਦਾਰਥ ਅਤੇ ਵਸਤੂ ਸਭ ਉਨ੍ਹਾਂ ਨੂੰ ਵਿਅਰਥ ਲਗਦੀਆਂ। ਇੱਕ ਦਿਨ ਸੰਤਾਂ ਨੇ ਸਾਰੇ ਕਪੜਿਆਂ ਅਤੇ ਸਾਰੀਆਂ ਵਸਤੂਆਂ ਨੂੰ ਅੱਗ ਲਾ ਕੇ ਸਾੜਕੇ ਸੁਆਹ ਕਰ ਦਿੱਤਾ ਤੇ ਕਹਿਣ ਲੱਗੇ ਕਿ ਹੁਣ ਕੁਟੀਆ ਸਾਫ ਸੁਥਰੀ ਹੋ ਗਈ ਹੈ।

ਸੰਤ ਕੇਸਰ ਸਿੰਘ ਜੀ ਮੁਹਾਵੇ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਅਨਿੰਨ ਭਗਤਾਂ ਵਿੱਚੋਂ ਸਨ ਅਤੇ ਹਰ ਵੇਲੇ ਸਵਾਸ ਸਵਾਸ ਭਜਨ ਕਰਦੇ-ਕਰਦੇ ਬਦੇਹ ਹੋ ਜਾਂਦੇ ਸਨ। ਸੰਤ ਕੇਸਰ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਕੋਲੋਂ ਭਜਨ ਪੁੱਛਿਆ ਹੋਇਆ ਸੀ। ਆਪ ਜੀ ਹਰ ਵੇਲੇ ਨਾਮ ਕਿੱਲੀ, ਸੰਗਤ ਕਿੱਲੀ, ਕਿੱਲੀ, ਕਿੱਲੀ, ਕਿੱਲੀ ਕੂਕਦੇ ਰਹਿੰਦੇ। ਪੁੱਛਣ ਤੇ ਦੱਸਦੇ-ਪੁਤ੍ਰ ਏਹ ਕਲਿਜੁਗ ਹੈ। ਰਾਗ ਦਵੈਖ ਖਰਾਸ ਦੇ ਦੋ ਪੁੜ ਹਨ, ਤੇ ਕਿੱਲੀ ਹੈ ਸਾਧ-ਸੰਗਤ, ਪਰ ਜਿਹੜੇ ਦਾਣੇ ਕਿੱਲੀ ਨਾਲ ਨਹੀਂ ਲੱਗਦੇ, ਉਹ ਪੀਸੇ ਜਾਂਦੇ ਹਨ। ਅਕਾਲ ਪੁਰਖ ਨਾਲ ਅਭੇਦਤਾ ਐਨੀ ਹੋ ਚੁੱਕੀ ਸੀ ਕਿ ਆਪ ਜੀ ਬਚਨ ਕਰਦੇ ਰਹਿੰਦੇ, ਮੇਰੇ ਵਿੱਚ ਅੱਲਾ, ਅੱਲਾ, ਵਿੱਚ ਮੈਂ। ਅੱਲਾ ਮੈਂ, ਅੱਲਾ ਮੈਂ। ਉਹ ਆਪਣੇ ਭਾਗਾਂ ਦੀ ਸਰਾਹੁਣਾ ਕਰਦੇ।

ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ।।

ਮਾਈ ਸਾਹਬੋ ਪਧਰੀ ਵਾਲੀ, ਮਾਈ ਰਾਮ ਕੌਰ, ਮਾਤਾ ਜੀਵਨ ਕੌਰ, ਮਾਤਾ ਫਤਹਿ ਕੌਰ, ਬੀਬੀ ਹੁਕਮੀ, ਇੰਦ ਕੌਰ, ਖੇਮ ਕੌਰ, ਮਾਤਾ ਸਾਹਿਬ ਕੌਰ, ਮਾਤਾ ਮਾਨ ਕੌਰ, ਮਾਤਾ ਕਰਮ ਕੌਰ, ਮਾਤਾ ਬਚਿੱਤਰ ਕੌਰ, ਮਾਤਾ ਧੰਨ ਕੌਰ, ਮਾਤਾ ਜੱਸਾਂ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ), ਆਪਣੇ ਭਾਗਾਂ ਦੀ ਸਰਾਹੁਣਾ ਕਰਦੀਆਂ, ਕਿ ਉਨ੍ਹਾਂ ਨੂੰ ਅਕਾਲ ਪੁਰਖ ਪ੍ਰਭੂ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਨਿਵਾਜਿਆ ਹੈ, ਆਪਣੇ ਬਖਸ਼ਸਾਂ ਅਤੇ ਅਥਾਹ ਰਹਿਮਤਾਂ ਦੇ ਭੰਡਾਰੇ ਉਨ੍ਹਾਂ ਉੱਤੇ ਉਡੇਲ ਦਿੱਤੇ ਹਨ, ਉਹ ਹਰ ਵੇਲੇ ਆਪਣੇ ਪਿਆਰੇ ਸਤਿਗੁਰੂ ਰਾਮ ਸਿੰਘ ਜੀ ਦੀ ਅਰਾਧਨਾ ਕਰਦੀਆਂ ਹੋਈਆਂ ਰਸਨਾ ਨਾਲ ਉਚਾਰਨ ਕਰਦੀਆਂ।

ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ।।
ਸਫਲ ਦਰਸਨੁ ਨੇਤ੍ਰ ਪੇਖਤ ਤਰਿਆ।।
ਧੰਨ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ।।

ਸਤਿਗੁਰੂ ਰਾਮ ਸਿੰਘ ਜੀ ਦੇ ਅਜ਼ਾਦੀ ਦੇ ਝੰਡੇ ਹੇਠ ਇਕੱਠੇ ਹੋਏ ਦੇਸ਼ ਧਰਮ ਕੌਮ ਦੀ ਖਾਤਰ ਨਿਛਾਵਰ ਹੋਣ ਵਾਲੇ ਸਿੰਘ ਤੋਪਾਂ ਅੱਗੇ ਉ ੱਡ ਗਏ, ਹੱਸ-ਹੱਸ ਕੇ ਆਪਣੇ ਗਲ ਵਿੱਚ ਫਾਹੀਆਂ ਦੇ ਫੰਦੇ ਪਾ ਕੇ ਪ੍ਰਾਣਾਂ ਦੀ ਆਹੁਤੀਆਂ ਦਿੱਤੀਆਂ, ਚਿਹਰੇ ਤੇ ਕੋਈ ਸ਼ਿਕਵਾ ਨਹੀ, ਕੋਈ ਸ਼ਿਕਨ ਨਹੀਂ, ਉਫ ਤਕ ਨਹੀਂ ਕੀਤਾ, ਸਗੋਂ ਆਪਣੇ ਭਾਗਾਂ ਦੀ ਸਰਾਹੁਣਾ ਕਰਦੇ, ਆਪਣੇ ਧੰਨ ਭਾਗ ਸਮਝਦੇ। ਆਪਣੇ ਪਿਆਰੇ ਸਤਿਗੁਰੂ ਦੇ ਚਰਨ ਕਮਲਾਂ ਦੀ ਰਜ ਪ੍ਰਾਪਤ ਕਰਕੇ, ਸਿੱਖਾਂ ਸੇਵਕਾਂ, ਪਿਆਰਿਆਂ, ਭਗਤਾਂ ਨੇ ਆਪਣਾ ਲੋਕ-ਪਰਲੋਕ ਸੰਵਾਰ ਲਿਆ।

ਧਨਿ ਮਸਤਕ ਚਰਨ ਕਮਲ ਹੀ ਪਰਸ।।

ਆਪਣੇ ਪਿਆਰੇ ਸਤਿਗੁਰੂ ਪ੍ਰੀਤਮ ਨੂੰ ਧੰਨ ਕਹਣ ਨਾਲ ਰਸਨਾ ਪਵਿਤ੍ਰ ਹੋ ਜਾਂਦੀ ਹੈ, ਧੰਨ ਸਤਿਗੁਰੂ ਰਾਮ ਸਿੰਘ ਕਹਿਣ ਨਾਲ ਹਿਰਦੇ ਦੇ ਕਪਾਟ ਖੁੱਲ੍ਹ ਜਾਂਦੇ ਹਨ, ਮਨ ਸਵੱਛ ਨਿਰਮਲ ਅਤੇ ਉ ੱਜਲ ਹੋ ਜਾਂਦਾ ਹੈ, ਸਰੀਰ ਬਲਸ਼ਾਲੀ ੩੮ ਨਮੋ ਨਾਥ ਪੂਰੇ ਹੋ ਜਾਂਦਾ ਹੈ, ਤਾਕਤ ਐਨੀ ਉਮਡ ਪੈਂਦੀ ਹੈ ਕਿ ਵੱਡੀਆਂ ਤੋਂ ਵੱਡੀਆਂ ਬਲਾਵਾਂ ਰਾਖਸ਼ਾਂ, ਦੁਸ਼ਟ ਆਤਮਾਵਾਂ ਦਾ ਸਾਹਮਣਾ ਕਰਨ ਦੀ ਸਮਰੱਥਾ ਆ ਜਾਂਦੀ ਹੈ। ਜਿਹੜੇ ਸਰੀਰ ਧੰਨ ਸਤਿਗੁਰੂ ਰਾਮ ਸਿੰਘ ਦੇ ਨਾਮ ਦਾ ਜਾਪ ਕਰਦੇ ਹਨ, ਭੈੜੇ ਦੁਸ਼ਟਾਂ ਦਾ ਅੰਤ ਹੋ ਜਾਂਦਾ ਹੈ ਸਰੀਰ ਦੇ ਚਾਰ ਚੁਫੇਰੇ ਰਾਮ ਨਾਮ ਦੀ ਕਾਰ ਬਣ ਜਾਂਦੀ ਹੈ, ਸਤਿਗੁਰੂ ਰਾਮ ਸਿੰਘ ਜੀ ਅੰਗ-ਅੰਗ ਸਹਾਇਕ ਤੇ ਰੱਖਿਅਕ ਬਣ ਜਾਂਦੇ ਹਨ। ਇਸ ਲਈ ਹਰ ਨਾਮਧਾਰੀ ਸਿੱਖ ਦਾ ਇਹ ਫਰਜ਼ ਬਣ ਜਾਂਦਾ ਹੈ ਕਿ ਉਹ ਆਪਣੇ ਜੀਵਨ ਤੇ ਹੋਰਨਾਂ ਦੇ ਜੀਵਨ ਨੂੰ ਸਫਲ ਬਨਾਉਣ ਲਈ, ਆਪਣੀ ਰਸਨਾ ਨਾਲ ਧੰਨ ਸਤਿਗੁਰੂ ਰਾਮ ਸਿੰਘ ਦਾ ਉਚਾਰਨ ਕਰੇ ਅਤੇ ਹੋਰਨਾਂ ਨੂੰ ਵੀ ਇਸਦਾ ਜਾਪ ਕਰਨ ਦੀ ਪ੍ਰੇਰਣਾ ਦੇਵੇ। ਇਸ ਲਈ-

ਧੰਨਿ ਧੰਨਿ ਸਤਿਗੁਰੂ ਰਾਮ ਸਿੰਘ ਜੀ।।

# ੩

# ਕਲਿਯੁਗ ਮੇਂ ਸਤਿਯੁਗ

ਪ੍ਰਾਚੀਨ ਗ੍ਰੰਥਾਂ ਵਿੱਚ ਚਾਰ ਜੁਗ ਸਤਿਜੁਗ, ਤ੍ਰੇਤਾ, ਦਵਾਪਰ ਤੇ ਕਲਿਜੁਗ ਦਾ ਵਰਣਨ ਮਿਲਦਾ ਹੈ। ਹਰ ਯੁਗ ਆਪਣੀਆਂ ਕੁਝ ਖਾਸ ਵਿਸ਼ੇਸ਼ਤਾਵਾਂ ਕਰਕੇ ਜਾਣਿਆਂ ਜਾਂਦਾ ਹੈ। ਮਹਾਨ ਕੋਸ਼ ਵਿੱਚ ਇਸਦੀ ਵਿਆਖਿਆ ਬੜੇ ਸੁੰਦਰ ਢੰਗ ਨਾਲ ਕੀਤੀ ਹੈ। ਸਭ ਤੋਂ ਪਹਿਲਾ ਯੁਗ ਹੈ ਕ੍ਰਿਤਯੁਗ ਯਾ ਸਤਿਯੁਗ। ਇਸ ਯੁਗ ਵਿੱਚ ਲੋਕ ਸਦਾ ਹੀ ਭਲੇ ਕਰਮ ਕਰਦੇ ਸਨ, ਨਾ ਧਰਮ ਦੀ ਅਤੇ ਨਾ ਹੀ ਲੋਕਾਂ ਦੀ ਹਾਨੀ ਹੁੰਦੀ ਸੀ। ਲੋਕਾਂ ਨੂੰ ਬਹੁਤ ਪੁਰਸ਼ਾਰਥ ਭੀ ਨਹੀਂ ਕਰਨਾ ਪੈਂ$ਦਾ ਸੀ। ਜੋ ਕੁਝ ਉਨ੍ਹਾਂ ਦੇ ਚਿਤ ਦੀ ਇੱਛਾ ਹੁੰਦੀ ਆਪਣੇ ਆਪ ਹੀ ਪੂਰੀ ਹੋ ਜਾਂਦੀ ਸੀ। ਨਾ ਕੋਈ ਰੋਂਦਾ ਸੀ, ਨਾ ਕਿਸੇ ਵਿੱਚ ਅਭਿਮਾਨ ਸੀ, ਨਾ ਹੀ ਕੋਈ ਝਗੜਦਾ ਸੀ, ਨਾ ਈਰਖਾ ਸੀ, ਨਾ ਕੋਈ ਸਖਤੀ ਕਰਦਾ ਸੀ, ਨਾ ਕੋਈ ਡਰਦਾ ਸੀ, ਨਾ ਸਾੜਾ ਅਤੇ ਨਾ ਵੈਰ ਸੀ। ਹਰ ਇੱਕ ਜਾਤ ਦੇ ਆਦਮੀ ਆਪੋ ਆਪਣੇ ਨੇਮ, ਅਤੇ ਕਰਮ ਨਿਭਾਈ ਚਲੇ ਜਾਂਦੇ ਸਨ ਭਾਵੇਂ ਇਨ੍ਹਾਂ ਦੇ ਧਰਮ ਤੇ ਕਈ ਸਨ, ਪਰ ਵੇਦ ਅਨੁਸਾਰ ਸਭ ਦਾ ਇੱਕੋ ਹੀ ਧਰਮ ਸੀ।

ਤ੍ਰੇਤਾ ਯੁਗ ਵਿੱਚ ਯਗਯ ਆਦਿ ਹੋਣ ਲੱਗੇ, ਧਰਮ ਦਾ ਚੌਥਾ ਹਿੱਸਾ ਘੱਟ ਗਿਆ, ਲੋਕ ਸੱਚ ਤਾਂ ਬੋਲਦੇ ਪਰ ਕੰਮ ਆਪਣੇ ਹਿੱਤ ਦੇ ਨਿਯਮਾਂ ਅਨੁਸਾਰ ਹੀ ਕਰਦੇ ਸਨ। ਬਲੀਦਾਨ ਅਤੇ ਹੋਮ ਪੂਜਨ ਆਦਿ ਕਰਮਾਂ ਦਾ ਪ੍ਰਚਾਰ ਸੀ। ਲੋਕ ਚਿਤ ਵਿੱਚ ਕਾਮਨਾ ਰੱਖਕੇ ਭਗਤੀ ਕਰਦੇ ਸਨ।

ਦੁਆਪਰ ਯੁੱਗ ਵਿੱਚ ਨੇਕੀ ਅੱਧੀ ਰਹਿ ਗਈ, ਵੇਦ ਚਾਰ ਹੋ ਗਏ, ਕਈ ਲੋਕ ਚਾਰ ਵੇਦ ਪੜ੍ਹਨ, ਕਈ ਤਿੰਨ, ਕਈ ਦੋ, ਕਈ ਇੱਕ ਅਤੇ ਕਈ ਇੱਕ ਭੀ ਨਾ ਪੜ੍ਹਨ। ਰਸਮਾਂ ਕਈ ਯੁਕਤੀਆਂ ਅਨੁਸਾਰ ਹੋਣ ਲੱਗ ਪਈਆਂ। ਨੇਕੀ ਘੱਟ ਹੋ ਗਈ, ਤੇ ਝੂਠ ਭੀ ਕਈ ਬੋਲਣ ਲੱਗ ਪਏ। ਜਦ ਲੋਕ ਸੱਚਾਈ ਦੇ ਰਸਤੇ ਤੋਂ ਪਰੇ ਹੋ ਗਏ, ਤਾਂ ਕਈ ਵਯਾਧੀਆਂ, ਕਾਮਨਾਂ ਅਤੇ ਉਪਾਧੀਆਂ ਕਰਮਾਂ ਅਨੁਸਾਰ ਆ ਗਈਆਂ, ਜਿਸ ਨਾਲ ਉਨ੍ਹਾਂ

ਨੂੰ ਸੰਤਾਪ ਹੋਇਆ ਤਾਂ ਤਪ ਕਰਨ ਲੱਗ ਪਏ। ਕਈ ਸਵਰਗ ਲੋਕ ਦਾ ਸੁਖ ਲੈਣ ਲਈ ਯਗਯ ਕਰਨ ਲੱਗੇ, ਪਰ ਬੁੱਧੀ ਲੋਕਾਂ ਦੀ ਮਲੀਨ ਹੁੰਦੀ ਚਲੀ ਗਈ।

ਜਦ ਕਲਿਜੁਗ ਦਾ ਪ੍ਰਭਾਵ ਹੋਇਆ ਤਾਂ ਭਲਾਈ ਤਾਂ ਕੇਵਲ ਚੌਥਾ ਹਿੱਸਾ ਹੀ ਰਹਿ ਗਈ। ਵੇਦ ਸ਼ਾਸ਼ਤ੍ਰ ਦੇ ਨੇਮ, ਨੇਕੀ ਦੇ ਕੰਮ ਅਤੇ ਯਗਯ ਹੋਮ ਆਦਿਕ ਸਭ ਬੰਦ ਹੋ ਗਏ। ਮੁਸੀਬਤਾਂ, ਰੋਗ, ਥਕਾਣ, ਕ੍ਰੋਧ, ਸੰਤਾਪ, ਭੁੱਖ ਅਤੇ ਡਰ ਨੇ ਆ ਕੇ ਲੋਕਾਂ ਨੂੰ ਗ੍ਰਸ ਲਿਆ।

ਉਪਰੋਕਤ ਚਾਰ ਯੁਗਾਂ ਦੀ ਆਰਜਾ ਇਸ ਪ੍ਰਕਾਰ ਮੰਨੀ ਗਈ ਹੈ

ਸਤਿਯੁਗ ................ ੧੭੨੮੦੦੦
ਤ੍ਰੇਤਾ ...... .......... ੧੨੯੬੦੦੦
ਦੁਆਪਰ ਯੁਗ. ..... ........... ੮੬੪੦੦੦
ਕਲਿਜੁਗ ....... ......... ੪੩੨੦੦੦
ਜੋੜ ........ ...... ੪੩੨੦੦੦੦ ਵਰ੍ਹੇ।

ਗੁਰਬਾਣੀ ਵਿੱਚ ਹਰ ਯੁਗ ਵਿੱਚ ਧਾਰਮਿਕ ਕ੍ਰਿਆ ਵਰਣਨ ਇਸ ਪ੍ਰਕਾਰ ਹੈ

ਸਤਿਜੁਗਿ ਸਤੁ, ਤ੍ਰੇਤਾ ਜਗੀ, ਦੁਆਪਰਿ ਪੂਜਾ ਚਾਰ।।
ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ।।

ਭਾਈ ਗੁਰਦਾਸ ਜੀ ਨੇ, ਜਿਨ੍ਹਾਂ ਦੀ ਬਾਣੀ ਨੂੰ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਕੁੰਜੀ ਵੀ ਕਿਹਾ ਹੈ, ਚਾਰੇ ਜੁਗਾਂ ਦਾ ਵਰਨਣ ਅਨੂਠੀ ਸ਼ੈਲੀ ਵਿੱਚ ਕੀਤਾ ਹੈ। ਕੁਝ ਕੁ ਸਤਰਾਂ ਇਸ ਪ੍ਰਕਾਰ ਹਨ

ਚਾਰਿ ਜੁਗਿ ਕਰਿ ਥਾਪਨਾ ਸਤਿਜੁਗੁ ਤ੍ਰੇਤਾ ਦੁਆਪਰ ਸਾਜੇ।
ਚਉਥਾ ਕਲਜੁਗੁ ਥਾਪਿਆ ਚਾਰਿ ਵਰਨਿ ਚਾਰੋਂ ਕੇ ਰਾਜੇ।
ਬ੍ਰਹਮਣਿ, ਛਤ੍ਰੀ, ਵੈਸਿ, ਸੂਦ੍ਰਿ ਜੁਗੁ ਜੁਗੁ ਏਕੋ ਵਰਨ ਬਿਰਾਜੇ।
ਸਤਿਜੁਗ ਹੰਸੁ ਅਉਤਾਰੁ ਧਰਿ ਸੋਹੰ ਬ੍ਰਹਮੁ ਨ ਦੂਜਾ ਪਾਜੇ।
ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇ-ਮੁਹਤਾਜੇ।

ਕਰਨਿ ਤਪਸਿਆ ਬਨਿ ਵਿਖੈ ਵਖਤੁ, ਗੁਜਾਰਨਿ ਪਿੰਨੀ ਸਾਗੇ।
ਲਖ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਰਿ ਸਾਜੇ।
ਇੱਕ ਬਿਨਸੈ ਇੱਕ ਅਸਥਿਰੁ ਗਾਜੇ।
ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਵਡਿ ਅਵਤਾਰਾ।
ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ।
ਦੁਆਪੁਰਿ ਜਾਦਵ ਵੰਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ।
ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸੁਜਝ ਕਰਮ ਬਿਚਾਰਾ।
ਖਤ੍ਰੀ ਥਾਪੇ ਜੁਜਰੁ ਵੇਦਿ ਦਖਣ ਮੁਖਿ ਬਹੁ ਦਾਨ ਦਾਤਾਰਾ।
ਵੈਸੋਂ ਥਾਪਿਆ ਸਿਆਮ ਵੇਦੁ ਪਛਮੁ ਮੁਖਿ ਕਰਿ ਸੀਸੁ ਨਿਵਾਰਾ।
ਰਿਗਿ ਨੀਲੰਬਰਿ ਜੁਜਰਪੀਤ ਸਵੇਤੰਬਰਿ ਕਰਿ ਸਿਆਮ ਸੁਧਾਰਾ।
ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ।
ਕਲਿਜੁਗੁ ਚਉਥਾ ਬਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ।
ਕਰਮ ਸੁਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ।
ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ।
ਉਠੀ ਗਿਲਾਨਿ ਜਗਤ੍ਰਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ।
ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ।
ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ।
ਰਹਿਆ ਤਪਾਵਸੁ ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ,
ਕਰਮ ਭ੍ਰਿਸਟਿ ਸਭਿ ਭਈ ਲੋਕਾਈ।

ਜਦੋਂ ਕਲਿ-ਕਾਲ ਦੇ ਪ੍ਰਭਾਵ ਹੇਠਾਂ ਹਰ ਪਾਸੇ ਅਗਿਆਨਤਾ ਦਾ ਅੰਧਕਾਰ ਫੈਲ ਗਿਆ ਸੀ ਧਰਮ ਪੰਖ ਲਾ ਕੇ ਉ`ਡ ਗਿਆ ਸੀ। ਪਾਪ, ਜ਼ਬਰ ਜੁਲਮ ਚਰਮ ਸੀਮਾਵਾਂ ਤੇ ਸਨ, ਲੌਕਾਈ ਭਰਮਾਂ, ਵਹਿਮਾਂ ਦੇ ਪਾਖੰਡ ਹੇਠ ਆਪਣਾ ਜੀਵਨ ਨਸ਼ਟ ਕਰ ਰਹੀ ਸੀ, ਹਰ ਪਾਸੇ ਕੂੜ ਹੀ ਕੂੜ ਪ੍ਰਧਾਨ ਸੀ। ਜਦੋਂ ਭਾਗਵਤ ਪੁਰਾਨ ਦੇ ਪਹਿਲੇ ਸਕੰਧ ਵਿੱਚ ਕਲਜੁਗ ਨੂੰ ਕਹੇ ਹੋਏ ਰਾਜਾ ਪ੍ਰੀਛਤ ਜੀ ਦੇ ਬਚਨਾਂ ਦਾ ਸਾਖਿਆਤਕਾਰ ਹੋ ਰਿਹਾ ਸੀ, ਪ੍ਰੀਛਤ ਨੇ ਕਿਹਾ ਸੀ, ਹੇ ਕਲਜੁਗ ਤੂੰ ਉਥੇ ਜਾ ਕਰ ਰਹੁ ਜਿੱਥੇ ਬਹੁਤ ਜੂਆ ਖੇਲੀਦਾ ਹੋਵੇ ਅਤੇ ਜਿੱਥੇ ਮਦਰਾ ਪੀਤੀ ਜਾਂਦੀ ਹੋਵੇ, ਜਿੱਥੇ ਹਿੰਸਾ ਹੋਵੇ। ਜਹਾਂ ਸੂਮ ਮਨੁੱਖ ਕਾ ਧਨ ਔਰ ਸੁਵਰਨ ਹੋਵੇ, ਉਸ ਸੇ ਕੁਛ ਦਾਨ ਨਾ ਕਰੇ, ਉਥੇ ਭੀ ਜਾ ਰਹੁ।'' ਜੂਆ

ਖੇਡਣਾ, ਮਾਸ ਖਾਣਾ, ਮਦਿਰਾਪਾਨ ਕਰਨਾ, ਜੀਵ ਹੱਤਿਆ ਕਰਨੀ, ਕਲਿਜੁਗੀ ਜੀਵਾਂ ਦੀ ਸ਼ਾਨ ਹੋ ਗਈ ਸੀ। ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਸੱਚੇ ਪਾਤਸ਼ਾਹ ਜੀ ਤੇ ਕਲਿਜੁਗ ਦੀ ਵਾਰਤਾਲਾਪ, ਜਿਸ ਵਿੱਚ ਕਲਿਜੁਗ ਨੱਗਨ ਸਰੀਰ ਧਾਰਨ ਕਰ ਕੇ ਇੱਕ ਹੱਥ ਵਿੱਚ ਜਿਹਬਾ ਤੇ ਇੱਕ ਹੱਥ ਵਿੱਚ ਲਿੰਗ ਪਕੜ ਕੇ, ਆਪਣੀ ਸੈਨਾ ਦਾ ਵਰਨਣ ਕਰ ਰਿਹਾ ਹੈ, ਰਾਜਾ ਜੋ ਹੈ ਸੋ ਮੋਹ ਹੈ, ਅਤੇ ਸੈਨਾਪਤੀ ਜੋ ਹੈ ਸੋ ਹਿੰਸਾ ਹੈ, ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਹ ਜੋਧੇ ਹੈਨ, ਅਤੇ ਬੜੇ ਹਸਤੀਆਂ ਦੇ ਅਸਵਾਰ ਅਤੇ ਮਤਸਰ ਨਿੰਦਾ ਇਹ ਬਾਦ ਮਾਰ ਤ੍ਰਿਸ਼ਨਾ ਇਹ ਰਥਾਂ ਦੇ ਅਸਵਾਰ ਹੈਨ ਅਤੇ ਆਲਸ, ਜੂਆ, ਮਦਪਾਨ, ਦੁਰਾਚਾਰ ਇਹ ਘੋੜਿਆਂ ਕੇ ਅਸਵਾਰ ਹਨ।''

ਅਜਿਹੇ ਹਾਲਾਤਾਂ ਵਿੱਚ ਕਲਿਜੁਗੀ ਜੀਵਾਂ ਦਾ ਉੱਧਾਰ ਕਰਨ ਦਾ ਜ਼ਿੰਮਾ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਿਆ।

ਸਤਿਜੁਗ ਤੈ ਮਾਣਿਓ, ਛਲਿਓ ਬਲਿ ਬਾਵਨ ਭਾਇਓ।।
ਤ੍ਰੇਤੈ ਤੈ ਮਾਣਿਓ, ਰਾਮ ਰਘੁਵੰਸ ਕਹਾਇਓ।।
ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ।।
ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ।।
ਕਲਿਜੁਗਿ ਪ੍ਰਮਾਣੁ, ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।।
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖ ਫੁਰਮਾਇਓ।।

ਸੋ ਇਸ ਕਲਿਜੁਗ ਵਿੱਚ ਜੀਵਾਂ ਨੂੰ ਤਾਰਨ ਲਈ ਅਤੇ ਇਸ ਸਮੇ ਇਸ ਤੁਕ ਅਨੁਸਾਰ

ਸਾਰਾ ਕਲਿਜੁਗ ਭੋਗਸੀ ਨਾਨਕ ਧਰਿ ਅਵਤਾਰ,

ਅਤੇ

ਸਦ ਪੀੜੀ ਗੁਰੂ ਚਲੰਦੀ

ਦੇ ਵਾਕ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਸਵੇਂ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫਰਮਾਇਆ।

ਕਲਿਜੁਗ ਮੇਂ ਸਤਿਜੁਗ ਵਰਤਾਊਂ।।
ਤਬ੍ਹੀ ਬ੍ਹਾਰਵਾਂ ਬਪ ਕਹਾਉਂ।।

ਕਲਜੁਗ ਤੇ ਸਤਿਜੁਗ ਕਰ ਠਾਨੋ।।
ਤਬ੍ਹੀ ਬ੍ਹਾਰਵਾਂ ਬਪ ਪਹਿਚਾਨੋ।।

ਉਪਰੋਕਤ ਬਚਨਾਂ ਦੇ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬ੍ਹਾਰਵੀਂ ਜੋਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਲਿਜੁਗ ਵਿੱਚ ਸਤਿਜੁਗ ਵਰਤਾਉਣ ਲਈ ਪ੍ਰਯਤਨਸ਼ੀਲ ਹੋ ਗਏ। ਸਤਿਜੁਗੀ ਜੀਵਨ ਦੀਆਂ ਝਲਕੀਆਂ ਬਾਲਯਕਾਲ ਵਿੱਚ ਹੀ ਆਰੰਭ ਹੋ ਗਈਆਂ। ਆਪ ਜੀ ਆਪਣਾਂ ਸਮਾਂ ਹਮੇਸ਼ਾਂ ਭਜਨ ਕਰਨ ਵਿੱਚ ਬਤੀਤ ਕਰਦੇ ਤੇ ਆਪਣੀ ਮਧੁਰ ਬਾਣੀ ਤੇ ਸੁਰੀਲੇ ਕੰਠ ਰਾਹੀਂ ਗੁਰਬਾਣੀ ਦੇ ਸ਼ਬਦਾ ਦਾ ਗਾਇਨ ਕਰਦੇ, ਇਹ ਕੰਮ ਸਿਰਫ ਆਪਣੇ ਤਕ ਹੀ ਸੀਮਿਤ ਨਹੀਂ ਸੀ ਸਗੋਂ ਛੋਟੇ ਸਾਥੀਆਂ ਨੂੰ ਵੀ ਭਜਨ ਬੰਦਗੀ ਕਰਨ ਦੀ ਪ੍ਰੇਰਨਾਂ ਦਿੰਦੇ। ਬਾਲਪਨ ਗਿਆ ਤੇ ਯੁਵਾਵਸਥਾ ਨੇ ਦਹਿਲੀਜ ਤੇ ਆਣ ਪੈਰ ਰੱਖਿਆ। ਆਪ ਜੀ ਨੇ ਸੰਨ ੧੮੩੭ ਤੋਂ ੧੮੪੫ ਈ: ਤਕ ਮਹਾਰਾਜ ਰਣਜੀਤ ਸਿੰਘ ਦੀ ਫੌਜ ਵਿੱਚ ਨੌਕਰੀ ਕੀਤੀ। ਏਥੇ ਆਪ ਜੀ ਨੂੰ ਇੱਕ ਸਾਧਾਰਨ ਫੌਜੀ ਕਰਕੇ ਹੀ ਨਹੀਂ ਸੀ ਜਾਣਿਆ, ਸਗੋਂ ਭਜਨ ਬੰਦਗੀ ਦੇ ਪ੍ਰਤਾਪ ਕਰਕੇ ਆਪ ਜੀ ਦੀ ਪਲਟਨ ਦਾ ਨਾਮ ਹੀ ਭਗਤਾਂ ਵਾਲੀ ਪਲਟਨ ਪੈ ਗਿਆ। ਹਮੇਸ਼ਾਂ ਅਕਾਲ ਪੁਰਖ ਦੇ ਚਰਨਾਂ ਵਿੱਚ ਬਿਰਤੀ ਜੁੜੀ ਰਹਿਣ ਕਰਕੇ ਆਪ ਜੀ ਨੂੰ ਮਸਤਾਨਾ ਕਹਿਕੇ ਪੁਕਾਰਿਆ ਜਾਣ ਲੱਗ ਪਿਆ। ਭਜਨ ਬੰਦਗੀ ਵਿੱਚ ਜੁੜੇ ਰਹਿਣ ਅਤੇ ਕਦੇ-ਕਦੇ ਅਗੰਮੀ ਅਲੌਕਿਕ ਬਚਨਾਂ ਦੇ ਕਾਰਨ ਆਪ ਜੀ ਨੌਕਰੀ ਤੋਂ ਸੁਤੰਤਰ ਹੋ ਗਏ। ਇਸ ਲਈ ਆਪ ਜੀ ਨੇ ਹੁਣ ਸ੍ਰੀ ਭੈਣੀ ਸਾਹਿਬ ਵਿਖੇ ਕਪੜੇ ਤੇ ਲੋਹੇ ਦੀ ਦੁਕਾਨ ਪਾ ਲਈ।

ਨਿੱਘਰਦੀ ਜਾਂਦੀ ਸਿੱਖੀ ਨੂੰ ਨਵੇਂ ਸਿਰੇ ਸੁਰਜੀਤ ਕਰਨ ਵਾਸਤੇ ਸ੍ਰੀ ਗੁਰੂ ਗੋਬਿੰਦ ਸਿਘ ਜੀ ਦੇ ਸਿੱਖੀ ਸਾਜਣ ਤੋਂ ੧੫੮ ਸਾਲ ਬਾਦ ੧੯੧੪ ਬਿ: ਵਿਸਾਖੀ ਵਾਲੇ ਦਿਨ ਅੰਮ੍ਰਿਤ ਤਿਆਰ ਕਰਾਕੇ ਮਲੇਛ ਖਾਲਸੇ ਨੂੰ ਸੰਤ ਖਾਲਸੇ ਦਾ ਰੂਪ ਦਿੱਤਾ ਤੇ ਸਭ ਤੋਂ ਪਹਿਲਾ ਕਾਹਨ ਸਿੰਘ ਨਿਹੰਗ, ਲਾਭ ਸਿੰਘ ਰਾਗੀ, ਆਤਮਾ ਸਿੰਘ, ਨੈਣਾ ਸਿੰਘ ਜੀ ਨੇ ਨਾਮ ਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਸਤਿਜੁਗੀ ਸਤਿਗੁਰੂ ਜੀ ਦੀ ਛੱਤਰ ਛਾਂ ਹੇਠਾਂ ਸਤਿਜੁਗੀ ਰਸਅਸਵਾਦਨ ਕਰਨ ਦਾ ਸ਼ੁਭ ਅਵਸਰ ਪ੍ਰਾਪਤ ਕੀਤਾ। ਅੰਮ੍ਰਿਤ ਪਾਨ ਵੇਲੇ ਉਨ੍ਹਾਂ ਨੂੰ ਉਪਦੇਸ਼ ਦਿੱਤਾ, ਚੋਰੀ ਨਹੀਂ ਕਰਨੀ ਅਤੇ ਮਾਸ ਸ਼ਰਾਬ ਤਮਾਕੂ ਆਦਿ ਦੀ ਵਰਤੋਂ ਤੋਂ ਵਰਜਿਤ ਕੀਤਾ। ਆਪਣੇ ਸਿੱਖਾਂ ਨੂੰ ਸਤਿਜੁਗੀ ਬਾਣਾ ਪਹਿਨਾਇਆ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ

ਸ਼ੁਕਲ ਬਸਨ ਮਾਲਾ ਸੂਧੀ ਦਸਤਾਰ ਦਾੜੀ

ਕਰਿ ਹੈਂ ਹਮਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ।
ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ,
ਸਭਿ ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕ ਹੈਂ।
ਹੇਰੇ ਜੈਸੇ ਲੱਖਣ ਹੈਂ ਟੇਰੇ ਤੈਸੇ ਗਯਾਨ ਸਿੰਘ,
ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।

ਸਫੈਦ ਬਾਨਾ ਸਤਿਜੁਗੀ ਹੈ।

ਮਹਾਂਭਾਰਤ ਵਿੱਚ ਵੀ ਯੁਗਾਂ ਅਨੁਸਾਰ ਰੰਗਾਂ ਦਾ ਵਰਨਣ ਹੈ।

ਸਵੇਤ ਕਰਿਤ ਯੁਗੇ ਵਰਸ਼ਾ, ਪੀਤ ਤ੍ਰੇਤੇ ਯੁਗੇ ਮਮ।
ਰਕਤੋ ਦਵਾਪਰ ਮਸਾਦਾ, ਕ੍ਰਿਸ਼ਨ ਕਲਯੁਗੇ।

ਸਤਿਜੁਗ ਵਿੱਚ ਸਫੈਦ ਤ੍ਰੇਤੇ ਵਿੱਚ ਪੀਲਾ, ਦੁਆਪਰ ਵਿੱਚ ਲਾਲ ਅਤੇ ਕਲਜੁਗ ਵਿੱਚ ਕਾਲਾ।

ਸਤਿਗੁਰੂ ਰਾਮ ਸਿੰਘ ਜੀ ਨੇ ਕਲਿਜੁਗ ਦੇ ਕਾਲੇ ਬਸਤ੍ਰਾਂ ਦਾ ਬਹਿਸ਼ਕਾਰ ਕੀਤਾ ਤੇ ਆਪਣੇ ਸਿੱਖਾਂ ਨੂੰ ਸਤਿਯੁਗੀ ਬਸਤ੍ਰ ਪਹਿਨਾਕੇ ਸਵੱਛਤਾ ਤੇ ਸੁੰਦਰਤਾ ਦਾ ਪ੍ਰਤੀਕ ਬਣਾ ਦਿੱਤਾ। ਅੱਜ ਵੀ ਜਦੋਂ ਨਾਮਧਾਰੀ ਸਫੈਦ ਸਤਿਯੁਗੀ ਬਸਤ੍ਰਾਂ ਵਿੱਚ ਬਾਹਰ ਨਿਕਲਦੇ ਹਨ, ਤੇ ਹਰੇਕ ਦੀਆਂ ਨਜ਼ਰਾਂ ਉਨ੍ਹਾਂ ਦੇ ਪਹਿਰਾਵੇ ਤੇ ਹੁੰਦੀਆਂ ਹਨ, ਤੇ ਉਨ੍ਹਾਂ ਦੇ ਮੂੰਹੋ ਇੱਕਦਮ ਨਿਕਲ ਪੈਂਦਾ ਹੈ, ਅਤਿ ਸੁੰਦਰ। ਗੁਰਬਾਣੀ ਵੀ ਨੀਲੇ ਕਾਲੇ ਦੀ ਨਿਖੇਧਤਾ ਕਰਦੀ ਹੈ।

ਮਲ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ
ਤਿਨਿ ਵੇਮੁਖਿ ਵੇਮੁਖੈ ਨੋ ਪਾਇਆ।।

ਸਵਛ ਬਸਤ੍ਰ ਪਵਾ ਕੇ ਆਪਣੇ ਸਿੱਖ ਸੇਵਕਾਂ ਦੇ ਮਨਾਂ ਨੂੰ ਨਿਰਮਲ ਕਰਨ ਦੀ ਪ੍ਰੇਰਨਾਂ ਦਿੱਤੀ ਤੇ ਹੁਕਮ ਕੀਤਾ ਹਮੇਸ਼ਾਂ ਸੱਚ ਬੋਲਣਾ ਭਾਵੇਂ ਕਿੰਨੀਆਂ ਹੀ ਕਠਿਨਾਈਆਂ ਦਾ ਸਾਹਮਣਾ ਕਿਉਂ ਨਾ ਕਰਨਾ ਪੈ ਜਾਵੇ। ਸੱਚ ਬੋਲਣਾ, ਸੱਚ ਤੋਲਣਾ ਤੇ ਸੱਚ ਸੁਣਨ ਦਾ ਉਪਦੇਸ਼ ਦਿੱਤਾ। ਸੰਨ ੧੯੭੧ ਵਿੱਚ ਅੰਮ੍ਰਿਤ ਸਰ ਵਿੱਚ ਬੁੱਚੜ ਮਾਰਕੇ ਨਾਮਧਾਰੀ

ਸਿੰਘ ਆਸੇ ਪਾਸੇ ਹੋ ਗਏ ਤੇ ਨਿਰਦੋਸ਼ਿਆਂ ਦੀ ਮਾਰ ਕੁਟਾਈ ਕੀਤੀ ਜਾ ਰਹੀ ਸੀ। ਸਤਿਗੁਰੂ ਜੀ ਨੇ ਅਸਲੀ ਦੋਸ਼ੀਆਂ ਨੂੰ ਤਾੜਨਾ ਕਰਦਿਆਂ ਹੋਇਆਂ ਫਰਮਾਇਆ, ਕਤਲ ਤੁਸੀਂ ਕੀਤੇ ਹਨ ਤੇ ਬੇਗੁਨਾਹ ਨਿਹੰਗ ਫੜੇ ਹੋਏ ਹਨ, ਕਚਹਿਰੀ ਚ ਜਾਉ, ਆਪਣਾ ਦੋਸ਼ ਮੰਨੋ ਤਾਂ ਕਿ ਬੇਦੋਸ਼ੇ ਬਚ ਜਾਣ।

ਆਨੰਦਪੁਰ ਸਾਹਿਬ ਦੇ ਹੋਲੇ ਤੇ ਇੱਕ ਵਿਅਕਤੀ ਸੱਜਣ ਲਈ ਆਇਆ। ਉਸਨੇ ਆਪਣੇ ਘਰ ਛੇ ਸੌ ਰੁਪਏ ਦੀ ਘੋੜੀ ਕਿਸੇ ਦੀ ਚੁਰਾ ਕੇ ਬੱਧੀ ਹੋਈ ਸੀ। ਸਤਿਗੁਰੂ ਜੀ ਨੇ ਹੁਕਮ ਕੀਤਾ ਚੁਰਾਈ ਹੋਈ ਘੋੜੀ ਪਹਿਲੇ ਵਾਪਸ ਕਰਕੇ ਆਵੋ ਫਿਰ ਭਜਨ ਦੀ ਦਾਤ ਮਿਲੇਗੀ।

ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।।

ਕਲਿਜੁਗ ਦੇ ਪਾਪਾਂ ਦੀ ਮੈਲ ਨੂੰ ਸਿਰਫ ਸੱਚ ਹੀ ਧੋ ਸਕਦਾ ਹੈ। ਸੱਚ ਦੇ ਨਾਲ ਨਾਲ ਸੁੱਚ ਸੋਧ ਦੇ ਨਿਯਮਾਂ ਦਾ ਪਾਠ ਵੀ ਪੜ੍ਹਾਇਆ।

ਜਿਹੜਾ ਸਿੱਖ ਸੋਧ ਰਖਕੇ ਸੇਵਾ ਨਹੀਂ ਕਰਦਾ ਤੇ ਨਿਰਾ ਨ੍ਹਾ ਧੋ ਕੇ ਆਪਣੇ ਹੀ ਢਿੱਡ ਭਰਨ ਦੀ ਗਰਜ ਰੱਖਦਾ ਹੈ, ਉਹ ਭਾਵੇਂ ਚੰਗਾ ਹੈ ਪਰ ਸੋਧ ਦੇ ਵਿਸ਼ੇਸ਼ ਫਲ ਤੋਂ ਮਹਿਰੂਮ ਰਹਿੰਦਾ ਹੈ।

ਇੱਕ ਵਾਰੀ ਬਾਬਾ ਪਹਾੜਾ ਸਿੰਘ ਜੀ ਜੋ ਸੱਚੇ ਪਾਤਸ਼ਾਹ ਜੀ ਦੇ ਸੂਬਿਆਂ ਵਿਚੋਂ ਇੱਕ ਸਨ ਗੜਵਾ ਮਾਂਜਣ ਦੇ ਆਲਸ ਕਰਕੇ ਕਿਸੇ ਨੂੰ ਜਲ ਨਾ ਛਕਾਇਆ। ਸਤਿਗੁਰੂ ਜੀ ਨੇ ਇਸ ਦੋਸ਼ ਦੇ ਬਦਲੇ ਸਵਾ ਮਣ ਦਾਣੇ ਪੀਹਣ ਦੀ ਤਨਖਾਹ ਲੱਗਾ ਦਿੱਤੀ।

ਇਸ ਤੋਂ ਇਲਾਵਾ ਸਤਿਗੁਰੂ ਜੀ ਨੇ ਸਿੱਖਾਂ ਨੂੰ ਗੁਰਬਾਣੀ ਦਾ ਪਾਠ ਕਰਨਾ, ਤੇ ਸਤਿਕਾਰ ਕਰਨਾ ਸਿਖਾਇਆ। ਜਗ੍ਹਾ-ਜਗ੍ਹਾ ਪਿੰਡਾਂ ਵਿੱਚ ਅਨੇਕਾਂ ਦੌਰੇ ਕੀਤੇ। ਆਦਿ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਜਿਹੜੀਆਂ ਅਲਮਾਰੀਆਂ ਦਾ ਹੀ ਸ਼ਿੰਗਾਰ ਬਣਕੇ ਰਹਿ ਗਈਆਂ ਸਨ, ਜਿਨ੍ਹਾਂ ਦੇ ਵਰਕਿਆਂ ਨੂੰ ਸਿਉਂਕ ਲੱਗੀ ਸੀ, ਆਪਣੇ ਪਵਿਤ੍ਰ ਹਸਤ ਕੰਵਨਾ ਨਾਲ ਮਿਟੀ ਘੱਟਾ ਝਾੜ ਕੇ, ਮੰਜੀ ਸਾਹਿਬ ਉਪਰ ਰੱਖ ਕੇ ਪ੍ਰਕਾਸ਼ ਕਰਨ ਦੀ ਵਿਧੀ ਦੱਸੀ, ਤੇ ਫਿਰ ਇਸ਼ਨਾਨ ਕਰਕੇ ਸਵੱਛ ਹੋ ਕੇ ਤਾਬਿਆ ਬੈਠਣ ਦੀ ਜਾਚ ਸਿਖਾਈ।

ਅੰਮ੍ਰਿਤ ਵੇਲੇ ਉਠਕੇ ਸਣੇ ਕੇਸੀਂ ਇਸ਼ਨਾਨ ਕਰਨਾ ਦੱਸਿਆ, ਤੇ ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿੱਚ

ਪਾਇ ਏਹ ਹੁਕਮ ਪ੍ਰਮੇਸ਼ ਕਾ ਬਸੇਸ ਫਿਰ,
ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।
ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੇ,
ਸੁਧਾ ਛਕਿ ਥਾਏ, ਸਿੱਖ ਭਾਗ ਜਿਨੈ ਜਾਗਓ।
ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਓ।
ਫੀਮ, ਭੰਗ, ਪੋਸਤ, ਸ਼ਰਾਬ, ਮਾਸ ਚੋਰੀ ਜਾਰੀ,
ਠੱਗੀ ਤਜ ਥੀਏ ਸੰਤ ਸਤਿਜੁਗ ਆ ਗਿਓ।

ਭਾਰਤ ਮਤਦਰਪਣ ਵਿੱਚ ਨਾਮਧਾਰੀ ਪੰਥ ਦੀ ਵਿਆਖਿਆ ਕਰਦਿਆਂ ਉਪਰੋਕਤ ਕਥਨਾਂ ਦੀ ਪ੍ਰੋੜਤਾ ਮਿਲਦੀ ਹੈ। ਇਸ ਤਰ੍ਹਾਂ ਅਨਗਿਣਤ ਆਦਮੀਆਂ ਨੂੰ ਅੰਮ੍ਰਿਤ ਛਕਾਏ ਕੇਸ ਰਖਾਏ, ਹੁੱਕੇ ਛੁਡਾਏ, ਭੰਗ ਪੋਸਤ ਅਫੀਮ ਆਦਿ ਨਸ਼ਿਆਂ ਦੀ ਭੈੜੀ ਆਦਤ ਬੰਦ ਕੀਤੀ। ਥਾਂ-ਥਾਂ ਢੋਲਕ ਛੈਣਿਆਂ ਨਾਲ ਗੁਰੂ ਜੀ ਦੇ ਸ਼ਬਦਾਂ ਦਾ ਪੜ੍ਹਨਾ ਆਰੰਭ ਹੋਇਆ। ਗੰਦੇ ਗੀਤ ਜਾਂ ਬੋਲੀਆਂ ਦਾ ਕੋਈ ਨਾਮ ਤਕ ਨਾ ਲਵੇ। ਸਮੇਂ-ਸਮੇਂ ਤੇ ਹਵਨ, ਗੁਰਬਾਣੀ ਦੇ ਪਾਠ ਅਤੇ ਜੋੜ ਮੇਲੇ ਹੋਇਆ ਕਰਨ। ਗੱਲ ਕਾਹਦੀ ਇੱਕ ਵਾਰ ਕਲਿਜੁਗ ਵਿੱਚ ਹੀ ਸਤਿਜੁਗ ੪੬ ਨਮੋ ਨਾਥ ਪੂਰੇ ਦੀ ਲੜੀ ਵਰਤਾ ਦਿਤੀ। ਸਫੈਦ ਬਸਤ੍ਰ, ਸਿਧੀ ਦਸਤਾਰ, ਚਿੱਟੀ ਉ ੱਨ ਦੀ ਮਾਲਾ, ਚਿੱਟੇ ਉ ੱਨ ਦੇ ਆਸਣ, ਸਿੱਧੀ ਦਾੜ੍ਹੀ, ਕੰਘਾ, ਕੜਾ, ਕੱਛ ਆਦਿਕ ਗੁਰਸਿੱਖੀ ਚਿੰਨ ਰੱਖਦੇ ਹਨ। ਸਕੇਸ਼ ਇਸ਼ਨਾਨ ਕਰਨਾ, ਮਦ ਮਾਸ ਨਹੀਂ ਖਾਣਾ, ਇਸਤ੍ਰੀਆਂ ਨੂੰ ਵੀ ਅੰਮ੍ਰਿਤ ਪਾਨ ਕਰਾਇਆ। ਮਾਈ ਹੁਕਮੀ ਨੂੰ ਸੂਬਾ ਥਾਪ ਕੇ ਨਾਰੀ ਨੂੰ ਨਰ ਦੀ ਸਮਾਨਤਾ ਬਖਸ਼ ਦਿਤੀ।

ਅੰਮ੍ਰਿਤ ਪਾਨ ਕਰਕੇ ਖਾਲਸਾ ਤਿਆਰ ਬਰ ਤਿਆਰ ਹੋ ਗਿਆ। ਉਸ ਵਿੱਚ ਇੱਕ ਨਵਾਂ ਜੋਸ਼, ਨਵੀਂ ਉਮੰਗ ਇੱਕ ਨਵਾਂ ਖੇੜਾ, ਹੁਲਾਸ, ਉਤਸ਼ਾਹ ਉਤਪੰਨ ਹੋ ਗਿਆ ਕਿਉਂਕਿ ਹੁਣ ਉਹ ਕਲਿਜੁਗ ਜੀਵ ਨਹੀਂ ਸੀ, ਤਮੋ ਗੁਣ ਤਿਆਗ ਕੇ ਸਤੋਗੁਣ ਦਾ ਧਾਰਨੀ ਹੋ ਚੁੱਕਾ ਸੀ। ਸਤਿਜੁਗੀ ਗੁਣ ਉਸ ਅੰਦਰ ਪੂਰਨ ਰੂਪ ਵਿੱਚ ਪ੍ਰਵੇਸ਼ ਕਰ ਗਏ ਸਨ, ਇਸੇ ਲਈ ਹੁਣ ਉਹ ਹਰ ਤਰ੍ਹਾਂ ਦੀਆਂ ਮੁਸੀਬਤਾਂ ਦਾ ਡੱਟਕੇ ਮੁਕਾਬਲਾ ਕਰ ਸਕਦਾ ਸੀ, ਹੱਸ-ਹੱਸ ਆਪਣੇ ਦੇਸ਼ ਦੀ ਖਾਤਰ ਕੁਰਬਾਨ ਹੋ ਸਕਦਾ ਸੀ। ਗਲੇ ਵਿੱਚ

ਫਾਹੀ ਦੇ ਫੰਧੇ ਪਾ ਕੇ, ਫੀਤੀ ਫੀਤੀ ਹੋ ਕੇ, ਅੰਗ੍ਰੇਜਜ਼ ਦੀ ਦਾੜ੍ਹੀ ਹੱਥ ਵਿੱਚ ਫੜਕੇ ਤੇ ਅੰਗ ਅੰਗ ਕਟਵਾ ਕੇ ਜ਼ੁਲਮ ਜ਼ਬਰ ਅਨ੍ਹਿਆਂ ਦੇ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰਨ ਦੀ ਯੋਗਤਾ ਰੱਖਦਾ ਸੀ।

ਸਰਬੱਤ ਦਾ ਭਲਾ ਮੰਗਣਾ ਤੇ ਹਰੇਕ ਪ੍ਰਾਣੀ ਮਾਤਰ ਦੀ ਸੇਵਾ ਕਰਨੀ, ਚਾਹੇ ਉਹ ਦੁਸ਼ਮਣ ਕਿਉਂ ਨਾ ਹੋਵੇ, ਸੇਵਾ ਹਰ ਇੱਕ ਦੀ ਕਰਨੀ--ਨਿੰਦਾ ਕਰਨ ਵਾਲੇ ਨੂੰ ਨਿੰਦਾ ਦਾ ਫਲ ਤੇ ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ।

ਮਾਸ ਖਾਣ ਦੀ ਸਖ਼ਤ ਮਨਾਹੀ ਕੀਤੀ ਸ਼ੁੱਧ ਅਹਾਰ, ਸ਼ੁੱਧ ਖੁਰਾਕ ਖਾਣ ਦੀ ਜਾਚ ਦੱਸੀ।

ਜੈਸਾ ਖਾਵੈ ਅੰਨ ਤੈਸਾ ਹੋਵੇ ਮੰਨ।

ਖੁਰਾਕ ਦਾ ਮਨ ਤੇ ਸਰੀਰ ਤੇ ਸਿੱਧਾ ਪ੍ਰਭਾਵ ਪੈਂਦਾ ਹੈ।

ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।।

ਸਤਿਜੁਗੀ ਅਹਾਰ ਕਰਕੇ ਮਾਣਸ ਦੇਵਤੇ ਬਣ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾ ਨੂੰ ਮਨ ਬਾਣੀ ਤਥਾ ਸਰੀਰ ਕਰਕੇ ਅਹਿੰਸਕ ਹੋਣ ਦਾ ਉਪਦੇਸ਼ ਦਿੱਤਾ ਅਤੇ ਉਹਨਾਂ ਨੂੰ ਅਵਗਤ ਕਰਾਇਆ ਕਿ ਆਪਣੀ ਜੀਭ ਦੇ ਸੁਆਦ ਦੀ ਖਾਤਰ ਦੂਸਰਿਆਂ ਦੀ ਜਾਨ ਲੈਣੀ, ਹਿੰਸਾ ਕਰਨੀ ਘੋਰ ਪਾਪ ਹੈ।

ਜੇ ਰਤੁ ਲੱਗੈ ਕਪੜੈ ਜਾਮਾ ਹੋਇ ਪਲੀਤੁ।।
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ।।

ਸਤਿਜੁਗੀ ਜੀਵ ਵਿਸ਼ੇ ਵਿਕਾਰਾਂ ਤੋਂ ਰਹਿਤ ਸਨ। ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਇਸ ਤਰ੍ਹਾਂ ਤਿਆਰ ਕੀਤਾ, ਕਿ ਸਵੇਰੇ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਲੱਗਿਆਂ ਖੂਹ ਤੇ ਕੀ ਮਾਈ, ਕੀ ਭਾਈ ਸਭ ਇਕੱਠੇ ਹੀ ਇਸ਼ਨਾਨ ਕਰ ਲੈਂਦੇ, ਕਦੇ ਵੀ ਕੋਈ ਕਿਸੇ ਨੂੰ ਬੁਰੀ ਨਜ਼ਰ ਨਾਲ ਨਾ ਵੇਖਦਾ ਕਿਉਂਕਿ ਉਨ੍ਹਾਂ ਨੇ ਦ੍ਰਿਸ਼ਟੀ ਦੇ ਵਿਕਾਰ ਤੇ ਪੂਰੀ ਤਰ੍ਹਾਂ ਕਾਬੂ ਪਾ ਲਿਆ ਸੀ। ਉਸ ਵੇਲੇ ਨਰ ਨਾਰੀ ਦਾ ਕੋਈ ਵਿਚਾਰ ਮਨ ਵਿੱਚ ਨਾ ਉਠਦਾ।

ਜਿਸ ਤੇ ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਇੱਕ ਵਾਰੀ ਪੈ ਗਈ, ਕਲਿਜੁਗੀ ਲੱਛਣਾ ਦਾ ਮਲੀਆ ਮੇਟ ਹੋ ਜਾਂਦਾ। ਰਾਏਪੁਰ ਦਾ ਦਰਬਾਰਾ ਸਿੰਘ ਪੰਜ-ਪੰਜ ਬੱਕਰੇ, ਸੌ-ਸੌ ਮੁਰਗੇ, ਪੰਜ-ਪੰਜ ਸੌ ਚਿੜੇ ਸ਼ਰਾਬ ਦੇ ਗਾਹਣ ਵਿੱਚ ਪਾਉਂਦਾ ਸੀ, ਸੱਚੇ ਪਾਤਸ਼ਾਹ ਜੀ ਦੀ ਮਿਹਰ ਭਰੀ ਦ੍ਰਿਸ਼ਟੀ ਨੇ ਇੱਕ ਅੱਖ ਦੇ ਪਲਕਾਰੇ ਵਿੱਚ ਹੀ ਉਸਦੀ ਕਾਯਾਂ ਕਲਪ ਕਰ ਦਿਤੀ। ਇਹ ਉਹ ਹੀ ਦਰਬਾਰਾ ਸਿੰਘ ਹੈ, ਜਿਹੜਾ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਰੰਗੂਨ ਗਿਆ ਸੀ। ਖੁਸ਼ਹਾਲ ਸਿੰਘ, ਪ੍ਰਤਾਪ ਸਿੰਘ ਜਿਹੇ ਸ਼ਰਾਬੀ, ਕਬਾਬੀ ਸਤਿਗੁਰਾਂ ਦੇ ਬਚਨਾਂ ਸਦਕਾ ਇੱਕ ਖਿਨ ਵਿੱਚ ਹੀ ਦੇਵਤੇ ਬਣ ਗਏ। ਖੁਸ਼ਹਾਲ ਸਿੰਘ ਜੀ ਐਨੀ ਉੱਚੀ ਅਵਸਥਾ ਦੇ ਮਾਲਿਕ ਹੋ ਗਏ ਕਿ ਉਨ੍ਹਾਂ ਨੂੰ ਆਪਣੇ ਇਲਾਕੇ ਦਾ ਸੂਬਾ ਥਾਪ ਦਿੱਤਾ।

ਸਤਿਜੁਗ ਦੀ ਹੋਰ ਵਿਸ਼ੇਸ਼ਤਾ ਹੈ ਕਿ ਕੋਈ ਰੋਂਦਾ ਨਹੀਂ ਸੀ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ--ਜੇ ਸਰਬੰਧੀ ਸਰੀਰ ਛਡ ਜਾਏ ਤਾਂ ਉਸ ਦੇ ਪਿਛੇ ਰੋਣਾ ਪਿੱਟਣਾ ਨਹੀਂ, ਜੇ ਕਿਛ ਬਨਿ ਆਵੈ ਜਥਾ ਸਕਤ ਪੁੰਨ ਦਾਨ ਭੋਗ ਪਾਠ, ਸਿਖਾਂ ਨੂੰ ਪ੍ਰਸਾਦਿ ਬਸਤ੍ਰ ਪੋਸ਼ਾਕ ਜਿਤਨੀ ਬਨਿ ਆਵੈ ਸੋ ਕਰਨਾ। ਭਾਈ ਗੁਰਦਾਸ ਜੀ ਦੀਆਂ ਸਤਰਾਂ ਸਤਿਜੁਗ ਬਾਰੇ

ਕੋਠੇ ਕੋਟਿ ਨ ਮੰਦਰਿ ਸਾਜੇ

ਕਲਿਜੁਗ ਵਿੱਚ ਸਾਰਥਕ ਹੋ ਰਹੀਆਂ ਸਨ। ਕੱਚੇ ਕੋਠੇ, ਕੱਖਾਂ ਕਾਨਿਆਂ ਦੇ ਛੱਪਰਾਂ ਦੀ ਛਾਂ ਹੇਠਾਂ ਹਰ ਵੇਲੇ ਭਜਨ ਬਾਣੀ ਦਾ ਪ੍ਰਵਾਹ ਨਿਰੰਤਰ ਚਲਦਾ ਰਹਿੰਦਾ। ਮਹਿੱਲ ਮਾੜੀਆਂ ਉਸਾਰਨ ਦੀ ਫੁਰਸਤ ਹੀ ਕਿਥੇ ਸੀ, ਨਾ ਹੀ ਉਨ੍ਹਾਂ ਦੀ ਲੋੜ ਅਨੁਭਵ ਕੀਤੀ ਜਾਂਦੀ। ਪਰਾਏ ਹੱਕ ਦੀ ਨਿਖੇਦਤਾ ਕੀਤੀ।

ਹਕੁ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ।।

ਭੁਜਨ ਪੁਛਕੇ ਕਰਨ ਦੀ ਜਾਚ ਦਸੀ। ਜੇ ਕੋਈ ਭਜਨ ਪੁੱਛਕੇ ਨਾ ਕਰੂਗਾ ਉਸਦਾ ਮੂੰਹ ਦੁਹੀ ਜਹਾਨੀ ਕਾਲਾ ਹੋਊਗਾ।

ਕੰਨ ਵਿੱਚ, ਭਜਨ ਲੈਣ ਤੋਂ ਉਪਰੰਤ ਵਿਅਕਤੀ ਨੂੰ ਆਪਣੇ ਸਰੀਰ ਦੀ ਸੁੱਧ ਬੁੱਧ ਨਾ ਰਹਿੰਦੀ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਕੋਲੋਂ ਭਜਨ ਲਿਆ ਹੋਇਆ ਸੀ। ਆਪ ਜੀ ਮੇਰੇ ਪਿਤਾ ਸੂਬਾ ਗੰਡਾ ਸਿੰਘ ਜੀ (ਦਿੱਲੀ) ਨੂੰ ਬਚਨ ਕਰਿਆ ਕਰਦੇ ਸਨ ਕਿ ਸੱਚੇ ਪਾਤਸ਼ਾਹ ਜੀ ਲਾਈਨ ਵਿੱਚ ਵਿਅਕਤੀਆਂ ਨੂੰ

ਖੜੇ ਕਰਕੇ ਵਾਰੀ ਵਾਰੀ ਭਜਨ ਦਿੰਦੇ। ਲਾਈਨ ਵਿੱਚ ਖਲੋਤੇ ਪਹਿਲੇ ਵਿਅਕਤੀ ਨੂੰ ਜਦੋਂ ਭਜਨ ਦਿਤਾ ਜਾਂਦਾ, ਤਾਂ ਉਸ ਵੇਲੇ ਭਜਨ ਦੀ ਗੁੰਜਾਰ ਅਖੀਰ ਤੇ ਖਲੋਤਾ ਵਿਅਕਤੀ ਸੁਣ ਸਕਦਾ ਸੀ।

ਆਓ। ਅਸੀਂ, ਆਪਣੀਆਂ ਬੁੱਕਲਾ ਵਿੱਚ ਝਾਤੀ ਮਾਰ ਕੇ ਵੇਖੀਏ, ਸ਼ਾਂਤੀ ਦੇ ਪੁੰਜ, ਖਿਮਾ, ਧੀਰਜ, ਸੰਤੋਖ, ਤਿਆਗ, ਸੱਚ ਦੀ ਸਾਕਾਰ ਪ੍ਰਤਿਮਾ ਦਯਾਲਤਾ, ਵਾਤਸਲਾਯ ਦੇ ਅਥਾਹ ਭੰਡਾਰ ਗਊ ਗਰੀਬ ਦੇ ਰੱਖਿਅਕ, ਚੀਨੀ ਘੋੜੀ ਦੇ ਸ਼ਾਹ ਸਵਾਰ, ਆਜਾਨ ਬਾਹੁ, ਨਾਮਧਾਰੀ ਪੰਥ ਦੇ ਸੰਚਾਲਕ ਆਗੂ, ਰਹਿਨੁਮਾ, ਪੰਥ ਪ੍ਰਦਰਸ਼ਕ, ਨਿਰਭੈ ਯੋਧਾ, ਨਿਡਰ, ਦਲੇਰ, ਦ੍ਰਿੜ, ਸੂਰਬੀਰ, ਜੁਗ ਪਲਟਾਊ ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਘੋਰ ਕਲਿਜੁਗ ਵਿੱਚ ਜੋ ਸਤਿਜੁਗੀ ਉਪਦੇਸ਼ ਦਿੱਤੇ ਅਸੀਂ ਉਨ੍ਹਾਂ ਤੇ ਕਿੰਨਾ ਕੁ ਅਮਲ ਕੀਤਾ ਹੈ ?

ਵਰਤਮਾਨ ਸ੍ਰੀ ਸਤਿਗੁਰੂ ਜੀ ਬਾਰ ਬਾਰ ਆਪਣੇ ਮੁਖਾਰ ਬਿੰਦ ਰਾਹੀਂ ਉਨ੍ਹਾਂ ਰਾਹਾਂ ਤੇ ਚੱਲਣ ਦੀ ਪ੍ਰੇਰਨਾ ਦਿੰਦੇ ਹਨ, ਸ਼ਾਂਤ ਮਈ ਹੋ ਕੇ ਸੱਚੇ ਪਾਤਸ਼ਾਹ ਜੀ ਦੀ ਮੂਰਤ ਨੂੰ ਹਿਰਦੇ ਵਿੱਚ ਵਸਾ ਕੇ, ਉਨ੍ਹਾਂ ਦੇ ਚਰਨਾਂ ਦਾ ਧਿਆਨ ਧਰਕੇ ਆਪਣੇ ਆਪ ਨੂੰ ਟਟੋਲੀਏ ਤਾ ਉਸ ਵੇਲੇ ਅੰਤਰ ਆਤਮਾ ਵਿਚੋਂ ਇੱਕ ਸਪਸ਼ਟ ਆਵਾਜ਼ ਆਉਂਦੀ ਹੈ, ਕਿੰਨੇ ਭਾਗਸ਼ਾਲੀ ਹਾਂ ਅਸੀਂ ਜਿੰਨ੍ਹਾਂ ਨੂੰ ਸੜਦੇ ਭੁੱਜਦੇ ਘੋਰ ਕਲਿ-ਕਾਲ ਅੰਦਰ ਸਤਿਗੁਰੂ ਜੀ ਦੀ ਵਾਤਸਲਯ ਮਈ ਛਤ੍ਰ ਛਾਯਾ ਹੇਠ ਆਪਣੇ ਜੀਵਨ ਦੇ ਪਲ ਗੁਜ਼ਾਰਨ ਦਾ ਅਵਸਰ ਮਿਲ ਰਿਹਾ ਹੈ। ਇੰਝ ਅਨੁਭਵ ਹੁੰਦਾ ਹੈ ਇਸ ਦੁਨੀਆਂ ਵਿੱਚ ਵਿਚਰਦਿਆਂ ਹੋਇਆਂ ਦੁਨੀਆਂ ਤੋਂ ਉਪਰ ਬਹੁਤ ਉਪਰ।

# ੪

# ਜਮ ਤੇ ਲੀਆ ਛਡਾਇ

ਜੀਵਨ ਦੇ ਔਖੇ ਤੇ ਸੌਖੇ ਪਲਾਂ ਵਿੱਚ ਹਰ ਗੁਰਸਿੱਖ ਆਪਣੇ ਪਿਆਰੇ ਅਕਾਲ ਪੁਰਖ, ਸਤਿਗੁਰੂ ਦੇ ਚਰਨ-ਕੰਵਲਾਂ ਵਿੱਚ ਨਤਮਸਤਕ ਹੋ ਕੇ, ਉਸਦੀ ਸੁਹਣੀ ਸੁੰਦਰ ਸੂਰਤ ਨੂੰ ਆਪਣੇ ਹਿਰਦੇ ਵਿੱਚ ਵਸਾ ਕੇ, ਕਰ-ਬੱਧ ਹੋ ਕੇ, ਉਸਦੀ ਅਰਾਧਨਾ ਕਰਦਾ ਹੈ, ਔਖੀ ਘੜੀ ਵੇਲੇ ਇਸਦੇ ਅੱਗੇ ਅਰਦਾਸ ਰਾਂਹੀ ਆਪਣੇ ਹਿਰਦੇ ਦੀ ਪੁਕਾਰ ਪਹੁੰਚਾਉਂਦਾ ਹੈ, ਆਪਣੇ ਹਿਰਦੇ ਦੀ ਵੇਦਨਾ ਸੁਣਾਉਂਦਾ ਹੈ, ਆਪਣੀਆਂ ਯਾਤਨਾਂਵਾਂ, ਪੀੜਾਂ, ਕਸ਼ਟ ਨਿਵਾਰਣ ਵਾਸਤੇ ਅਰਜੋਈਆਂ ਕਰਦਾ ਹੈ, ਤਰਲੇ ਮਿੰਨਤ, ਬੇਨਤੀਆਂ ਕਰਦਾ ਹੈ, ਸ਼ੁਕਰਾਨਾ ਕਰਦਾ ਹੈ, ਖਿਮਾਂ ਮੰਗਦਾ ਹੈ, ਬਖਸ਼ਿਸ਼ ਮੰਗਦਾ ਹੈ, ਮੰਗਦਾ ਤੇ ਮੰਗਦਾ ਹੀ ਜਾਂਦਾ ਹੈ।

ਹਰੇਕ ਨਾਮਧਾਰੀ ਸਿੱਖ ਆਪਣੇ ਨਿਤਨੇਮ ਕਰਨ ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਕਰਕੇ ਸਮੂਹ ਸਤਿਗੁਰੂ ਸਾਹਿਬਾਂ ਦੀ ਮਹਿਮਾ ਦਾ ਗੁਣਗਾਣ ਕੁਝ ਸੀਮਤ ਵਿਸ਼ੇਸ਼ਣਾਂ ਰਾਹੀਂ ਕਰਕੇ ਉਹਨਾਂ ਦੇ ਚਰਨ ਕੰਵਲਾਂ ਤੇ ਨਤਮਸਤਕ ਹੁੰਦਾ ਹੈ। ਜਦੋਂ ਸਤਿਗੁਰੂ ਰਾਮ ਸਿੰਘ ਜੀ ਦੀ ਅਰਾਧਨਾ ਕਰਦਾ ਹੈ ਤਾਂ ਨਿਮਨ ਲਿਖਿਤ ਵਿਸ਼ੇਸ਼ਣਾ ਰਾਂਹੀ ਸ਼ਰਧਾ ਦੇ ਫੁੱਲ ਅਰਪਨ ਕਰਦਾ ਹੈ

''ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਨ-ਦੁਨੀ ਦੇ ਵਾਲੀ, ਅੰਤਰਯਾਮੀ ਸ੍ਰੀ ਅਕਾਲ ਪੁਰਖ ਜੀ, ਸਿਮਰੀਐ ਜਿਨ ਜਮ ਤੇ ਲੀਆ ਛਡਾਇ।''

ਆਪਣੇ ਪਿਆਰੇ ਸਤਿਗੁਰੂ ਦੀ ਮਹਿਮਾ ਐਨੇ ਗਿਣੇ ਚੁਣੇ ਵਿਸ਼ੇਸ਼ਣਾਂ ਰਾਂਹੀ ਕਰਨਾ ਸੂਰਜ ਨੂੰ ਦੀਵਾ ਵਿਖਾਉਣ ਵਾਲੀ ਗੱਲ ਹੈ, ਉਹਨਾਂ ਦੀ ਉਪਮਾ, ਉਹਨਾਂ ਦੀ ਸ਼ਲਾਘਾ, ਉਹਨਾਂ ਦੀ ਸਿਫਤ-ਸਾਲਾਹ ਸ਼ਬਦਾਂ ਰਾਂਹੀ ਕਰਨੀ ਕਠਿਨ ਹੈ।

ਸਤਿਗੁਰੂ ਗੋਬਿੰਦ ਸਿੰਘ ਨੇ ਅਕਾਲ-ਉਸਤਤ ਵਿੱਚ ਅਕਾਲ-ਪੁਰਖ ਦੀ ਉਸਤਤ ਵਿੱਚ ਅਨਗਿਨਤ ਵਿਸ਼ੇਸ਼ਣਾਂ ਦੀ ਵਰਤੋਂ ਕੀਤੀ ਹੈ, ਪਰ ਉਹਨਾਂ ਨੂੰ ਇੰਝ ਲਗਦਾ ਹੈ, ਉਹ ਪੂਰਨ ਰੂਪ ਵਿੱਚ ਉਹਨਾਂ ਦੀ ਉਸਤਤ ਨਹੀਂ ਕਰ ਸਕੇ ਕਿਉਂਕਿ ਉਹ ਬਿਅੰਤ ਬਿਅੰਤ ਬਿਅੰਤ ਹੈ।

ਕਹਾ ਨਾਮ ਤਾਕੋ ਕਹਾ ਕੈ ਕਹਾਵੈ।।
ਕਹਾ ਕੈ ਬਖਾਨੋਂ ਕਹੈ ਮੈ ਨ ਆਵੈ।।

ਉਹਨਾਂ ਦੀ ਮਹਿਮਾ ਕਥਨ ਕਰਨਾ ਅਸੰਭਵ ਹੈ, ਉਹਨਾਂ ਲਈ ਕੋਈ ਸ਼ਬਦਾਵਲੀ ਹੈ ਹੀ ਨਹੀਂ ਇਸੇ ਲਈ ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਸਮ ਗ੍ਰੰਥ ਵਿੱਚ ਫਰਮਾਉਂਦੇ ਹਨ

ਸਵੈਯਾ।।
ਕਾਗਜ ਦੀਪ ਸਭੈ ਕਰਿ ਹੌਂ
ਅਰੁ ਸਾਤ ਮਹਾਰਣਵ ਕੀ ਮਸੁ ਕੈ ਹੋਂ।।
ਕਾਟ ਬਨਾਸਪਤੀ ਸਿਗਰੀ ਲਿਖਬੇ ਹੂੰ ਕੇ
ਲੇਖਨ ਕਾਜ ਬਨੈ ਹੋਂ।।
ਸਾਰਸਵਤੀ ਬਕਤਾ ਕਰਕੈ ਜੁਗ ਚਾਰਿ
ਗਨੇਸ਼ ਕੇ ਹਾਥ ਲਿਖੈ ਹੋਂ।।
ਕੋਟ ਕਬਿੱਤਨ ਜੌ ਕਰਿ ਹੋਂ ਤੁਮ ਕੌ ਨ
ਤਊ ਪ੍ਰਭ ਨੈਕ ਰਿਝੈ ਹੋਂ।।

## ਦੀਨ ਦੁਨੀ ਦੇ ਵਾਲੀ

ਮੇਰੇ ਪਿਆਰੇ ਇਸ਼ਟ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਨ ਦੁਨੀ ਦੇ ਵਾਲੀ, ਅੰਤ੍ਰਯਾਮੀ ਸ੍ਰੀ ਅਕਾਲ-ਪੁਰਖ ਜੀ ਹਨ, ਜਿਨ੍ਹਾਂ ਨੇ ਹਰ ਪ੍ਰਾਣੀ, ਜੀਵ ਨੂੰ ਕਲਿਜੁਗ ਵਿੱਚ ਜਮ ਤੋਂ ਛਡਾਉਣ ਦਾ ਠੇਕਾ ਲਿਆ ਹੈ। ਮਹਾਨਕੋਸ਼ ਵਿੱਚ ਦੀਨ-ਦੁਨੀ ਤੋਂ ਭਾਵ ਧਰਮ ਅਤੇ ਸੰਸਾਰ, ਮਜ਼ਹਬ ਅਤੇ ਲੋਕ, ਵਿਹਾਰ ਅਤੇ ਪਰਮਾਰਥ ਹੈ।

ਜਿਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਸ੍ਰਿਸ਼ਟੀ ਦੇ ਲੋਕਾਂ ਦਾ ਉੱਧਾਰ ਕਰਨ ਲਈ ਅਵਤਾਰ ਧਾਰਨ ਕੀਤਾ, ਉਸ ਵੇਲੇ ਖਾਲਸਾ ਖਾਲਸ ਨਹੀਂ ਰਹਿ ਗਿਆ ਸੀ,

ਉਸ ਵਿੱਚ ਸਾਰੇ ਕੁਕਰਮ ਆ ਗਏ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਸਾਜਣ ਤੋਂ ਪੂਰੇ ੧੫੮ ਸਾਲ ਬਾਅਦ ਸੰਨ ੧੮੫੭ ਦੀ ਵਿਸਾਖੀ ਵਾਲੇ ਦਿਨ ਨਵੇਂ ਸਿਰਿਉਂ ਮੁਰਝਾਈ ਹੋਈ ਸਿੱਖੀ ਦੇ ਪੌਦੇ ਨੂੰ ਅੰਮ੍ਰਿਤ ਦੀ ਖਾਦ ਪਾ ਕੇ ਫਿਰ ਸੁਰਜੀਤ ਕੀਤਾ। ਖਾਲਸੇ ਦੇ ਕੰਨ ਵਿੱਚ ਮੰਤਰ ਫੂਕ ਕੇ, ਅੰਮ੍ਰਿਤਪਾਨ ਕਰਾ ਕੇ ਉਸਦੀ ਰੂਹ ਨੂੰ ਝੰਜੋੜ ਕੇ ਫਿਰ ਤਿਆਰ ਬਰ ਤਿਆਰ ਕੀਤਾ।

ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ ਭੇਜ ਕੇ ਗੁਰਸਿੱਖੀ ਮਰਿਯਾਦਾ ਮੰਗਵਾਈ, ਤੇ ਆਪਣੇ ਸੇਵਕਾਂ ਸਿੱਖਾਂ ਪਿਆਰਿਆਂ ਨੂੰ ਉਸ ਗੁਰਸਿੱਖੀ ਦੀ ਮਰਿਯਾਦਾ ਅਨੁਸਾਰ ਜੀਵਨ ਜੀਊਣ ਦੀ ਜਾਚ ਦੱਸ ਕੇ ਉਹਨਾਂ ਦੀ ਜੀਵਨ ਯਾਤਰਾ ਸਫਲ ਕਰਨ ਵਿੱਚ ਸਹਾਇਕ ਬਣੇ। ਦੀਨ ਦੁਨੀ ਦੇ ਵਾਲੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿੱਚੋਂ ਸਿਰਫ ਢਾਈ ਹੀ ਪੂਰਨ ਸਿੱਖ ਮਿਲੇ ਤੇ ਫਿਰ ਦਸਾਂ ਸਾਲਾਂ ਵਿੱਚ ਸਤਿਗੁਰੂ ਜੀ ਨੇ ਸੱਤ ਲੱਖ ਸਿੰਘ ਸਜਾਏ ਜਿਹੜੀ ਕਿ ਆਪਣੇ ਆਪ ਵਿੱਚ ਇੱਕ ਮਿਸਾਲ ਹੈ।

## ਅੰਤਰਯਾਮੀ

ਅੰਤਰਯਾਮੀ ਤੋਂ ਭਾਵ ਹੈ, ਅੰਦਰ ਦੀ ਜਾਨਣ ਵਾਲਾ, ਮਨ ਦੀ ਬੁੱਝਣ ਵਾਲਾ। ਸਤਿਗੁਰੂ ਰਾਮ ਸਿੰਘ ਜੀ ਪੂਰਨ ਰੂਪ ਵਿੱਚ ਅੰਤਰਯਾਮੀ ਸਨ। ਇਸਦੇ ਅਨੇਕਾਂ ਹੀ ਪ੍ਰਮਾਣ ਉਪਲੱਬਧ ਹਨ, ਆਉ ਕੁਝ ਕੁ ਪ੍ਰਮਾਣਾਂ ਦਾ ਰਸਅਸਵਾਦਨ, ਇਤਿਹਾਸ ਦੇ ਪੰਨੇ ਫਰੋਲ ਕੇ ਕਰੀਏ।

## ਬਾਬਾ ਬੁੱਢਾ ਸਿੰਘ ਜੀ

ਬਾਬਾ ਬੁੱਢਾ ਸਿੰਘ ਜੀ ਨੂੰ ਇੱਕ ਦਿਨ ਆਵਾਜ਼ਾ ਹੋਇਆ, ਬੁੱਢਾ ਸਿੰਘਾਂ ਤੈਨੂੰ ਬਖਸ਼ਿਆ।

ਬੁੱਢਾ ਸਿੰਘ ਕਹਿੰਦਾ, ਮੈਂ ਨਹੀਂ ਮੰਨਦਾ। ਫੇਰ ਆਕਾਸ਼ਵਾਣੀ ਹੋਈ, ਜੇ ਕਰ ਸਤਿਗੁਰੂ ਰਾਮ ਸਿੰਘ ਜੀ ਦੀ ਦੇਹ ਵਿੱਚ ਆਵਾਜਾ ਆਵੇ ਤਾਂ। ਅਗੋਂ ਉੱਤਰ ਦਿੱਤਾ, ਤਾਂ ਮੈਂ ਮੰਨ ਲਵਾਂਗਾ। ਉੱਥੋਂ ਬਾਬਾ ਜੀ ਸ੍ਰੀ ਭੈਣੀ ਸਾਹਿਬ ਵਾਲੇ ਪਾਸੇ ਨੂੰ ਟੁਰ ਪਏ। ਅਗੇ ਜਾਂਦਿਆਂ ਸਾਰ ਹੀ ਦਹਲੀਜ਼ ਵਿੱਚ ਸਤਿਗੁਰੂ ਜੀ ਦੇ ਦਰਸ਼ਨ ਹੋਏ ਤੇ ਅੰਤਰਯਾਮੀ

ਸਤਿਗੁਰੂ ਰਾਮ ਸਿੰਘ ਜੀ ਨੇ ਫਰਮਾਇਆ, ਬੁੱਢਾ ਸਿੰਘਾਂ ਤੈਨੂੰ ਬਖਸ਼ਿਆ। ਚਰਨਾਂ ਤੇ ਢਹਿ ਪਿਆ! ਉਸਦੀ ਸ਼ਰਧਾ ਪੂਰਨ ਹੋ ਗਈ।

ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ।।
ਨਾਨਕ ਦਾਸ ਇਹੈ ਸੁਖ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ।।

## ਭਾਈ ਰਾਏ ਸਿੰਘ ਜੀ

ਭਾਈ ਰਾਏ ਸਿੰਘ ਜੀ ਅੰਮ੍ਰਿਤਸਰ ਵਿੱਖੇ ਰਹਿੰਦੇ ਸਨ, ਅਨੇਕਾਂ ਹੀ ਗ੍ਰੰਥਾਂ ਦੇ ਪਾਠ ਕਰਨ ਤੇ ਵੀ ਮਨ ਨੂੰ ਸ਼ਾਂਤੀ ਨਹੀਂ ਮਿਲੀ। ਮਨ ਵਿੱਚ ਵਿਚਾਰਿਆ ਕਿ ਬਾਣੀ ਕਹਿੰਦੀ ਹੈ

ਬਿਨੁ ਸਤਿਗੁਰ ਕਿਨੈ ਨ ਪਾਇਓ
ਬਿਨੁ ਸਤਿਗੁਰ ਕਿਨੈ ਨ ਪਾਇਆ।।

ਪੂਰਨ ਸਤਿਗੁਰੂ ਨੂੰ ਮਿਲਣ ਤੇ ਹੀ ਦੁੱਖ ਦੂਰ ਹੋ ਸਕਦੇ ਹਨ। ਹੁਣ ਪੂਰਨ ਸਤਿਗੁਰੂ ਦੇ ਦਰਸ਼ਨ ਕਿਵੇਂ ਹੋਣ ? ਮਨ ਵਿੱਚ ਦਰਸ਼ਨਾਂ ਦੀ ਤਾਂਘ ਉਤਪੰਨ ਹੋਈ। ਕਟੜੇ ਹਰੀ ਸਿੰਘ ਸ੍ਰੀ ਅੰਮ੍ਰਿਤਸਰ ਵਿਖੇ ਅੰਤਰਯਾਮੀ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦੇ ਕੇ ਹੁਕਮ ਕੀਤਾ, ਮੇਰਾ ਨਾਂ ਰਾਮ ਸਿੰਘ ਹੈ। ਸ੍ਰੀ ਭੈਣੀ ਸਾਹਿਬ ਵਿਖੇ ਆ ਕੇ ਮਿਲ। ਸ੍ਰੀ ਭੈਣੀ ਸਾਹਿਬ ਵਿਖੇ ਆ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤੇ ਪੂਰਨ ਸਿੱਖ ਸਜਿਆ।

ਅੰਤਰਯਾਮੀ ਪ੍ਰਭ ਦਇਆਲ।।
ਆਪਣੇ ਦਾਸ ਕਉ ਨਦਰਿ ਨਿਹਾਲ।।

ਸ੍ਰੀ ਹਜ਼ੂਰ ਸਾਹਿਬ ਮਰਯਾਦਾ ਲੈਣ ਲਈ ਜਾ ਰਹੇ ਸਨ ਤਾਂ ਰਸਤੇ ਵਿੱਚ ਇੱਕ ਵਾਰੀ ਫਿਰ ਭਾਈ ਜੀ ਨੂੰ ਜਦੋਂ ਸ਼ੇਰ ਖਾਣ ਆਇਆ ਤਾਂ ਆਪਣੇ ਸਤਿਗੁਰੂ ਜੀ ਨੂੰ ਅਰਾਧਿਆ ਤੇ ਅੰਤਰਯਾਮੀ ਸਤਿਗੁਰੂ ਜੀ ਨੇ ਖਿਨਾਂ ਪਲਾਂ ਵਿੱਚ ਉਥੇ ਪਹੁੰਚ ਕੇ ਉਸਦੀ ਸਹਾਇਤਾ ਕੀਤੀ।

## ਸੂਬਾ ਜਵਾਹਰ ਸਿੰਘ

ਸੂਬਾ ਜਵਾਹਰ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰਸੰਸਾ ਸੁਣੀ ਉਹਨਾਂ ਦੀ ਅੰਤਰਯਾਮੀ ਹੋਣ ਦੀ ਪਰਖ ਕਰਨ ਲਈ ਸ੍ਰੀ ਭੈਣੀ ਸਾਹਿਬ ਵਲ ਚਲ ਪਏ। ਅੰਤਰਯਾਮੀ ਸਤਿਗੁਰੂ ਜੀ ਉਹਨੂੰ ਅਗੋਂ ਦੀ ਆ ਕੇ ਮਿਲੇ, ਮਨ ਦੀ ਇੱਛਾ ਪੂਰੀ ਹੋਈ ਤੇ ਸਤਿਗੁਰੂ ਜੋਗੇ ਹੀ ਹੋ ਗਏ ਤੇ ਸ੍ਰੀ ਭੈਣੀ ਸਾਹਿਬ ਵਿਖੇ ਹੀ ਰਹਿ ਗਏ।

## ਭਾਈ ਹਰਮੀਤ ਸਿੰਘ ਜੀ

ਭਾਈ ਹਰਮੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਏ ਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਇੱਕ ਰੁਪਿਆ ਭੇਟਾ ਕੀਤਾ ਅਤੇ ਮਨ ਵਿੱਚ ਸੋਚਿਆ, ਮੇਰੇ ਰੁਪਏ ਦਾ ਇੱਥੇ ਕੀ ਪਤਾ ਲੱਗਣਾ ਹੈ। ਅੰਤਰਯਾਮੀ ਸਤਿਗੁਰੂ ਜੀ ਨੇ ਉਸਦੀ ਦਿਲ ਦੀ ਜਾਣਕੇ ਕੋਲ ਬੈਠੇ ਸੇਵਕ ਨੂੰ ਆਖਿਆ,''ਇਸ ਸਿੱਖ ਦਾ ਇੱਕ ਰੁਪਿਆ ਹੈ।'' ਉਸ ਦੇ ਮਨ ਦੀ ਨਿਸ਼ਾ ਹੋ ਗਈ ਤੇ ਭਜਨ ਪੁੱਛ ਕੇ ਸਿੱਖ ਸਜਿਆ। ਫਿਰ ਇੱਕ ਵਾਰੀ ਭਾਈ ਹਰਮੀਤ ਸਿੰਘ ਜੀ ਦੇ ਮਨ ਵਿੱਚ ਸਤਿਗੁਰੂ ਜੀ ਦੇ ਘੋੜੇ ਤੇ ਪਈ ਕਾਠੀ ਨੂੰ ਦੇਖ ਕੇ ਮਨ ਵਿੱਚ ਵਿਚਾਰ ਆਇਆ ਕਿ ਸੁਹਣੀ ਨਹੀਂ, ਤੇ ਸਤਿਗੁਰੂ ਜੀ ਦੇ ਬੈਠਣ ਲਾਇਕ ਨਹੀਂ। ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਹਰਮੀਤ ਸਿੰਘ ਜੀ ਨੂੰ ਨੰਵੀਆ ਕਾਠੀਆ ਅਤੇ ਸਾਜ ਬਣਾਉਣ ਦਾ ਹੁਕਮ ਦਿਤਾ। ਭਾਈ ਸੰਤੋਖ ਸਿੰਘ ਜੀ ਸਤਿਗੁਰੂ ਬਿਲਾਸ ਵਿੱਚ ਲਿਖਦੇ ਹਨ

ਸਾਹਿਬ ਸਿੰਘ ਪ੍ਰਤਿ ਹੁਕਮ ਅਲਾਯੋ।
ਸਾਜ ਨਵਾ ਸਾਰੋ ਤੁਮ ਲਿਆਯੋ।
ਤਿਲੇਦਾਰ ਜਰਤ ਸਬ ਜੀਨ।
ਘਾਸੇ ਔਰ ਰਕਾਬ ਨਵੀਨ।।
ਸੂਬਿਯੋਂ ਕੇ ਭੀ ਘੋਰੇ ਜੇਤੇ।
ਸੁੰਦਰ ਨਯੋ ਸਬਾਬ ਹੋਇ ਤੇਤੇ।
ਮੈ ਬਹੁ ਬਾਰ ਕਰੀ ਜੋਹਾਰ।
ਅੰਤਰਯਾਮੀ ਗੁਰ ਅਵਤਾਰ।।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਹਰਮੀਤ ਸਿੰਘ ਨੂੰ ਕਿਹਾ, ਕਿਉਂ ਭਾਈ ਹੁਣ ਠੀਕ ਹੈ।

## ਅਕਾਲ ਪੁਰਖ

ਸ੍ਰੀ ਸਤਿਗੁਰੂ ਰਾਮ ਸਿੰਘ ਆਪ ਅਕਾਲ-ਪੁਰਖ ਹਨ। ਅਕਾਲ-ਪੁਰਖ ਉਹ ਹਸਤੀ ਹੈ, ਜਿਸਦਾ ਕਦੇ ਕਾਲ ਨਹੀਂ ਹੁੰਦਾ, ਉਹ ਜਨਮ ਮਰਨ ਤੋਂ ਰਹਿਤ ਹੁੰਦਾ ਹੈ, ਉਹ ਅਬਿਨਾਸੀ, ਸੰਤਾਂ ਦਾ ਪਾਲਕ ਹੁੰਦਾ ਹੈ। ਸਤਿਗੁਰੂ ਜੀ ਦਾ ਪ੍ਰਕਾਸ਼ ਸਧਾਰਣ ਵਿਅਕਤੀ ਦੀ ਤਰ੍ਹਾਂ ਨਾ ਹੋ ਕੇ ਅਲੌਕਿਕ ਢੰਗ ਨਾਲ ਹੋਇਆ ਇਹ ਸਿਧ ਕਰਦਾ ਹੈ ਕਿ ਅਕਾਲ-ਪੁਰਖ ਸਤਿਗੁਰੂ ਅਜੂਨੀ ਹੁੰਦਾ ਹੈ।

ਸਗਲ ਪਰਾਧ ਦੇਹਿ ਲੋਰੋਨੀ।।
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ।।

ਸਤਿਗੁਰੂ ਜੀ ਅਕਾਲ ਪੁਰਖ ਦਾ ਪੂਰਨ ਅਵਤਾਰ ਹਨ ਕਿਉਂ ਕਿ ਉਹਨਾਂ ਦੀਆਂ ਉਂਗਲਾਂ ਵਿੱਚ ਗੰਢਾ ਨਹੀਂ, ਬਾਹਵਾਂ ਵਿੱਚ ਅਰਕਾਂ ਨਹੀਂ, ਗੋਡਿਆਂ ਵਿੱਚ ਚੱਪਣੀਆਂ ਨਹੀਂ, ਉਹ ਤਾਂ ਆਜਾਨ ਬਾਹੁ, ਸ਼ਾਹਾਨ ਸ਼ਾਹੁ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪਵਿੱਤਰ ਉਪਦੇਸ਼ਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਬਾਰੇ ਫਰਮਾਉਂਦੇ ਹਨ ਕਿ--ਇੱਕ ਦਿਨ ਬਚਨ ਹਰਨਾਮ ਸਿੰਘ ਹੁਰੀਂ ਛੂਤੀਏ ਕਿਸ਼ਨ ਸਿੰਘ ਹੁਰਾਂ ਦੇ ਭਰਾ ਲੱਗੇ ਸੁਣਾਉਣ, ਸਤਿਗੁਰੂ ਰਾਮ ਸਿੰਘ ਜੀ ਕਹਿੰਦੇ ਨੇ, ਜੇ ਤਾਂ ਕੋਈ ਮੈਨੂੰ ਯਾਰ ਕਰਕੇ ਕਲਪੂ--ਤਾਂ ਮੈਂ ਉਹਦੀ ਕੁਲ ਵਿੱਚ ਯਾਰੀ ਕਰ ਦੇਊਂ, ਜੇ ਮੈਨੂੰ ਕੋਈ ਚੋਰ ਕਰਕੇ ਕਲਪੂ ਤੇ ਉਹਨੂੰ ਚੋਰ ਈ ਕਰ ਦੇਊਂ ਉਹਦੀ ਕੁਲ ਵਿੱਚ, ਜੇ ਮੈਨੂੰ ਕੋਈ ਸੰਤ ਜਾਣਕੇ ਕਲਪੂ ਤਾਂ--ਸੰਤ ਕਰ ਦੇਊਂ, ਜੇ ਮੈਨੂੰ ਕੋਈ ਗੁਰੂ ਜਾਣ ਕੇ ਕਲਪੂ ਤਾਂ ਉਹਦਾ ਪਾਰਉਤਾਰਾ ਕਰ ਦੇਊ--ਤੇ ਅਖੇ ਆਕਾਲ ਪੁਰਖ ਮੈਂ ਹਾਂ ਈ।

ਇੱਕ ਬ੍ਰਾਹਮਣ ਗੰਡੂਰਾਮ ਨੇ ਸੁਣਿਆ ਸੀ ਅਵਤਾਰ ਦੀ ਛਾਂ ਨਹੀਂ ਹੁੰਦੀ। ਸਤਿਗੁਰੂ ਰਾਮ ਸਿੰਘ ਜੀ ਘੋੜੀ ਤੇ ਚੜ੍ਹ ਕੇ ਦੌਰੇ ਤੇ ਦੁਪਹਿਰ ਵੇਲੇ ਉਹਨਾਂ ਦੇ ਪਿੰਡ ਪਹੁੰਚੇ। ਸਤਿਗੁਰੂ ਜੀ ਦੇ ਚਰਨੀ ਜਦੋਂ ਹੱਥ ਲਾਉਣ ਲੱਗੇ। ਸਤਿਗੁਰੂ ਜੀ ਨੇ ਕਿਹਾ, ਪੰਡਿਤ ਜੀ ਹੱਥ ਨਾ ਲਾਉਣਾ, ਤੁਸੀਂ ਹੁੱਕਾ ਪੀਂਦੇ ਹੋ। ਪੰਡਿਤ ਜੀ ਪਿੱਛੋਂ ਹੀ ਮੱਥਾ ਟੇਕ ਕੇ ਕਹਿੰਦੇ ਹਨ--ਚਲੋ ਕੋਈ ਗੱਲ ਨਹੀਂ, ਤੁਸੀਂ ਹੱਥ ਨਾ ਲਾਉਣ ਦਿਉ, ਮੈਨੂੰ ਅਵਤਾਰ ਦਾ ਦਰਸ਼ਨ ਤੇ ਹੋ ਹੀ ਗਿਆ ਹੈ, ਕਿਉਂਕਿ ਉਸਨੂੰ ਘੋੜੀ ਦੀ ਛਾਇਆ ਤਾਂ ਜ਼ਰੂਰ ਦਿਸੀ, ਪਰ ਸਤਿਗੁਰਾਂ ਦੀ ਕੋਈ ਛਾਇਆ ਨਹੀਂ ਸੀ।

ਸਤਿਗੁਰੂ ਜੀ ਮ੍ਰਿਦੁਲ ਬਾਕ ਕਰਨ ਵਾਲੇ, ਪੂਰਨ ਰੂਪ ਵਿੱਚ ਗੁਣਾਂ ਦਾ ਅਥਾਹ ਭੰਡਾਰ ਹਨ। ਸਤਿਗੁਰੂ ਗੋਬਿੰਦ ਸਿੰਘ ਜੀ ਦਸਮ ਗ੍ਰੰਥ ਵਿੱਚ ਅਕਾਲ ਪੁਰਖ ਦੀ ਸੁੰਦਰਤਾ ਦਾ ਵਰਨਣ ਕਰਦੇ ਹਨ

ਕੰਜਲਕ ਨੈਨ ਕੰਬੂ ਗ੍ਰਿਵਿਹਿ ਕਟਿ ਕੇਹਰ ਕੁੰਜਰ ਗਵਨ।।
ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੂੱਜੋ ਕਵਨ।।

ਅਕਾਲ ਪੁਰਖ ਤੋਂ ਬਿਨਾਂ ਹੋਰ ਕੋਣ ਸੁੰਦਰ ਹੋ ਸਕਦਾ ਹੈ ? ਸਤਿਗੁਰੂ ਜੀ ਸੁੰਦਰਤਾ ਦੇ ਆਥਾਹ ਭੰਡਾਰ ਹਨ। ਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਬਾਬਤ ਫੁਰਮਾਉਂਦੇ ਹਨ

ਗਾਤ ਸਾਵਰੋ ਧਾਰ ਕੈ ਛਿਤ ਪਰ ਬਿਚਰੈ ਆਪ।।
ਟਰੈ ਅਰਿਸਟ ਜਗਤ ਕੇ ਧਰਮ ਵਧੈ ਖੈ ਪਾਪ।।

ਸਾਂਵਰੇ ਹੁੰਦੇ ਹੋਏ ਵੀ ਸਤਿਗੁਰੂ ਜੀ ਬਹੁਤ ਸੁੰਦਰ ਹਨ, ਉਹ ਤਾਂ ਸਾਂਵਲ ਸੁੰਦਰ ਰਾਮਈਆ ਹਨ।

ਸਤਿਗੁਰੂ ਰਾਮ ਸਿੰਘ ਜੀ ਦੀ ਅਲੌਕਿਕ ਸੁੰਦਰਤਾ ਅੱਖੀਆਂ ਚੁੰਧਿਆਉਣ ਵਾਲੀ ਹੈ। ਉਹਨਾਂ ਦੇ ਮੁਖ ਮੰਡਲ ਦਾ ਜਲਾਲ ਕੌਣ ਝੱਲ ਸਕਦਾ ਹੈ ? ਜਿਹੜੇ ਕਮਰੇ ਅੰਦਰ ਉਹ ਬਿਰਾਜਦੇ ਹਨ, ਉਸ ਕਮਰੇ ਅੰਦਰੋਂ ਉਨ੍ਹਾਂ ਦੇ ਸੁੰਦਰ ਚਿਹਰੇ ਦੀਆਂ ਕਿਰਨਾਂ ਛੱਤ ਵਿੱਚੋਂ ਨਿਕਲ ਕੇ ਕਈ ਮੀਲਾਂ ਤਕ ਸਾਰੇ ਵਾਤਾਵਰਣ ਨੂੰ ਝਿਲਮਿਲ ਝਿਲਮਿਲ ਪ੍ਰਕਾਸ਼ਮਾਨ ਕਰਦੀਆਂ ਹਨ।

## ਜਮ ਤੇ ਲੀਆ ਛਡਾਇ

ਜਮ ਤੋਂ ਭਾਵ ਹੈ ਕਾਲ, ਪ੍ਰਾਣ ਕੱਢਣ ਵਾਲਾ ਦੇਵਤਾ। ਹੁਣ ਪਹਿਲੇ ਵਿਚਾਰਨ ਦੀ ਲੋੜ ਹੈ ਕਿ ਜਮ ਕਿਸਨੂੰ ਡਰਾਉਂਦੇ ਧਮਕਾਉਂਦੇ ਹਨ। ਆਉ ਜਰਾ ਵਿਚਾਰੀਏ ਕਿ ਜਮਾਂ ਦੀ ਮਾਰ ਕਿਸਨੂੰ ਪੈਂਦੀ ਹੈ।

ਜਿਹੜਾ ਮਨੁੱਖ ਮਾਇਆ ਦਾ ਮੁਹਤਾਜ ਹੋ ਜਾਂਦਾ ਹੈ, ਮਾਇਆ ਵਿੱਚ ਹਮੇਸ਼ਾ ਗਲਤਾਨ ਰਹਿੰਦਾ ਹੈ, ਅਕਾਲ ਪੁਰਖ ਪ੍ਰਭੂ ਜਿਸਨੇ ਉਸ ਦੇ ਸਰੀਰ ਵਿੱਚ ਪ੍ਰਾਣ ਪਾ ਕੇ ਸਭ ਕੁਝ ਦਿੱਤਾ ਹੈ, ਮੂਰਖ ਉਸਨੂੰ ਕਦੇ ਯਾਦ ਨਹੀਂ ਕਰਦਾ। ਹਮੇਸ਼ਾ ਉਸਨੂੰ ਭੁੱਲਿਆ ਰਹਿੰਦਾ ਹੈ। ਉਸਦੇ ਮਨ ਵਿੱਚ ਜੰਮਾ ਦੀ ਫਾਹੀ ਪੈਂਦੀ ਹੈ। ਕਾਲ ਹਮੇਸ਼ਾ ਉਸ ਨੂੰ ਦੁੱਖ

ਦਿੰਦਾ ਹੈ, ਜਮ ਦਾ ਡੰਡਾ ਉਸਦੇ ਮੂੰਹ ਤੇ ਲੱਗਦਾ ਹੈ, ਉਹ ਜੰਮਣ ਮਰਨ ਦੇ ਗੇੜ ਵਿੱਚ ਪੈ ਜਾਂਦਾ ਹੈ, ਉਸਦਾ ਜਨਮ ਵਿਅਰਥ ਜਾਂਦਾ ਹੈ।

ਨਾਨਕ ਨਾਮੁ ਨ ਚੇਤਨੀ
ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ।।
ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ।।

ਜਿਹੜਾ ਮਨੁੱਖ ਆਪਣੇ ਹਿਰਦੇ ਅੰਦਰ ਕਪਟ ਕਮਾਉਂਦਾ ਹੈ, ਆਪਣੇ ਖਸਮਪ੍ਰਭੂ ਦੀ ਕਦੇ ਅਰਾਧਨਾ ਨਹੀਂ ਕਰਦਾ, ਲਬ, ਲੋਭ, ਅਹੰਕਾਰ ਵਿੱਚ ਮਸਤ ਹੋ ਕੇ ਆਪਣਾ ਜਨਮ ਗਵਾਉਂਦਾ ਹੈ, ਜੀਉਂਦਿਆਂ ਹੋਇਆਂ ਉਸਨੂੰ ਜਮਕਾਲ ਦੀ ਕਦੇ ਸੋਝੀ ਹੀ ਨਹੀਂ ਹੁੰਦੀ, ਉਸਨੂੰ ਜਮ ਜਮਪੁਰੀ ਵਿੱਚ ਲੈ ਜਾਂਦੇ ਹਨ, ਉੱਥੇ ਖੂਬ ਜਮ-ਡੰਡ ਦੀ ਯਾਤਨਾ ਸਹਿਨ ਕਰਨੀ ਪੈਂਦੀ ਹੈ। ਉੱਥੇ ਉਸਦੀ ਕੋਈ ਕੂਕ ਪੁਕਾਰ ਨਹੀਂ ਸੁਣੀ ਜਾਂਦੀ, ਉਸਨੂੰ ਕਿਸੇ ਚੀਜ਼ ਦੀ ਪ੍ਰਾਪਤੀ ਨਹੀਂ ਹੁੰਦੀ, ਉਹ ਹਮੇਸ਼ਾ ਚੋਟਾਂ ਸਹਾਰਦਾ ਹੈ, ਰੋਂਦਾ ਹੈ, ਕਰਾਹੁੰਦਾ ਹੈ-

ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ।।
ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ।।

ਜਿਹੜਾ ਜੀਵ ਸਤਿਗੁਰੂ ਨੂੰ ਧਾਰਨ ਨਹੀਂ ਕਰਦਾ, ਕਦੇ ਉਸਦੀ ਸ਼ਰਨ ਵਿੱਚ ਨਹੀਂ ਜਾਂਦਾ, ਕਦੇ ਉਸਦੀ ਸੇਵਾ ਨਹੀਂ ਕਰਦਾ, ਸੰਸਾਰ ਵਿੱਚ ਉਸਦੇ ਆਉਣ ਦਾ ਕੋਈ ਮੰਤਵ ਨਹੀਂ, ਕੋਈ ਲਾਭ ਨਹੀਂ। ਸਤਿਗੁਰੂ ਤੋਂ ਬਿਨਾਂ ਉਲਝ-ਉਲਝ ਕੇ ਮਰਦਾ ਹੈ, ਉਸਨੂੰ ਜਮਾਂ ਦੀ ਮਾਰ ਪੈਂਦੀ ਹੈ, ਉਹ ਖੁਆਰ ਹੁੰਦਾ ਹੈ। ਜਦੋਂ ਜਮ ਦਾ ਡੰਡਾ ਜ਼ੋਰ ਦਾ ਸਿਰ ਤੇ ਪੈਂਦਾ ਹੈ, ਉਸ ਵਕਤ ਉਸਨੂੰ ਹੋਸ਼ ਆਉਂਦੀ ਹੈ, ਉਦੋਂ ਜਾਗ ਆਉਂਦੀ ਹੈ, ਪਰ ਉਸ ਵੇਲੇ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ। ਉਸ ਦੀ ਕੋਈ ਸੁਣਵਾਈ ਨਹੀਂ ਹੁੰਦੀ।

ਜਿਹੜੇ ਮਨੁੱਖ ਅੱਖਾਂ ਬੰਦ ਕਰਕੇ ਬਗਲੇ ਵਾਂਗ ਧਿਆਨ ਲਗਾ ਕੇ ਬੈਠਦੇ ਹਨ, ਅੰਦਰੋਂ ਉਸਦਾ ਨਾਮ ਸਿਮਰਨ ਨਹੀਂ ਕਰਦੇ, ਉਸਨੂੰ ਜਮਾਂ ਦੀ ਮਾਰ ਪੈਂਦੀ ਹੈ, ਬਹੁਤ ਜ਼ਿਆਦਾ ਸਜਾ ਮਿਲਦੀ ਹੈ।

ਬਗ ਜਿਉ ਲਾਇ ਬਹੈ ਨਿਤ ਧਿਆਨਾ।।
ਜਮਿ ਪਕੜਿਆ ਤਬ ਹੀ ਪਛੁਤਾਨਾ।।

ਜਿਹੜੇ ਸਤਿਗੁਰੂ ਨੂੰ ਛੱਡ ਕੇ ਦੂਜੇ ਪਾਸੇ ਲੱਗਦੇ ਹਨ, ਉਹ ਸਿੱਧੇ ਜਮਪੁਰੀ ਜਾਂਦੇ ਹਨ ਤੇ ਉਨ੍ਹਾਂ ਨੂੰ ਬਹੁਤ ਹੀ ਸਜਾ ਮਿਲਦੀ ਹੈ। ਤ੍ਰਿਸ਼ਨਾ ਦਾ ਬੱਧਾ ਹੋਇਆ, ਉਸਨੂੰ ਸਭ ਕੁਝ ਸਹਾਰਨਾ ਪੈਂਦਾ ਹੈ, ਉਸਦਾ ਸੰਸਾਰ ਵਿੱਚ ਆਉਣਾ ਵਿਅਰਥ ਹੈ।

ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ।।
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ।।

ਸ੍ਰੀ ਮਦ ਭਾਗਵਤ ਪੁਰਾਨ ਦੇ ਪੰਜਵੇ ਸਕੰਧ ਅਨੁਸਾਰ ਅਠਾਰਾਂ ਨਰਕਾਂ ਦਾ ਭੋਗ, ਜਮ ਮਨੁੱਖ ਨੂੰ ਉਸ ਦੇ ਕੀਤੇ ਕਰਮਾਂ ਅਨੁਸਾਰ ਨਰਕਾਂ ਵਿੱਚ ਸੁੱਟਕੇ ਦਿੰਦਾ ਹੈ।

੧. ਕੁੰਭੀ ਪਾਕ ਨਰਕ

ਜਿਹੜੇ ਗਊ ਹੱਤਿਆ ਕਰਦੇ ਹਨ, ਬ੍ਰਹਮ ਹੱਤਿਆ ਕਰਦੇ ਹਨ, ਸਾਧੂਆਂ ਨੂੰ ਮਾਰਦੇ ਹਨ, ਮਦਰਾਪਾਨ ਕਰਦੇ ਹਨ, ਅਤੇ ਪੰਛੀਆਂ ਨੂੰ ਮਾਰ ਕੇ ਖਾਂਦੇ ਹਨ, ਉਹਨਾਂ ਨੂੰ ਕੁੰਭੀ ਪਾਕ ਨਰਕ ਵਿੱਚ ਸੁਟਿੱਆ ਜਾਂਦਾ ਹੈ।

੨. ਰੌਰਵ ਨਰਕ

ਜਿਹੜੇ ਕਦੇ ਧਰਮ ਨਹੀਂ ਕਰਦੇ ਪਰ-ਇਸਤਰੀ ਨਾਲ ਪ੍ਰੀਤ ਕਰਦੇ ਹਨ, ਇਸਤਰੀ ਦਾ ਗਰਭ ਗਰਾਉਂਦੇ ਹਨ ਅਤੇ ਲੜਕੀਆਂ ਨੂੰ ਮਾਰਦੇ ਹਨ, ਉਹਨਾਂ ਨੂੰ ਰੌਰਵ ਨਰਕ ਵਿੱਚ ਸੁੱਟਿਆ ਜਾਂਦਾ ਹੈ।

੩ ਤੇਲ ਜੰਤ ਨਰਕ

ਜਿਹੜੇ ਪਰਾਈ ਜ਼ਮੀਨ ਖੋਹ ਲੈਂਦੇ ਹਨ, ਬ੍ਰਾਹਮਣੀ ਨਾਲ ਭੋਗ ਕਰਦੇ ਹਨ, ਪਰਾਈ ਨਿੰਦਿਆ ਕਰਦੇ ਹਨ, ਉਹਨਾਂ ਨੂੰ ਸੜਦੇ ਸੜਦੇ ਤੇਲ ਵਿੱਚ ਸੁੱਟਿਆ ਜਾਂਦਾ ਹੈ। ਉਹ ਸੜਦਾ ਰਹਿੰਦਾ ਹੈ, ਉਸਦੇ ਪ੍ਰਾਣ ਨਹੀਂ ਨਿਕਲਦੇ, ਉਹ ਬਹੁਤ ਦੁਖੀ ਹੁੰਦਾ ਹੈ।

੪. ਅਜਰਬ ਨਰਕ

ਜਿਹੜੇ ਬਿਗਾਨੀ ਵਸਤੂ ਚੋਰੀ ਕਰਕੇ ਖਾਂਦੇ ਹਨ, ਬਖੀਲੀ ਕਰਕੇ ਲੋਕਾਂ ਦਾ ਰੋਜ਼ਗਾਰ ਤੋੜਦੇ ਹਨ, ਉਹਨਾਂ ਨੂੰ ਕੜਾਹੇ ਵਿੱਚ ਸੁੱਟਿਆ ਜਾਂਦਾ ਹੈ, ਉਹ ਜੀਵ ਗੁੜ ਦੀ ਤਰਾਂ ਕੜਾਹੇ ਵਿੱਚ ਪਏ ਉਬਲਦੇ ਰਹਿੰਦੇ ਹਨ ਅਤੇ ਉਬਲਦੇ ਹੀ ਰਹਿੰਦੇ ਹਨ।

੫. ਖੰਡੇ ਦੀ ਧਾਰ ਵਰਗਾ ਨਰਕ

ਜਿਹੜੇ ਬੱਚਿਆ ਨੂੰ ਡੋਬ ਕੇ ਮਾਰਦੇ ਹਨ, ਵਿਧਵਾ ਇਸਤਰੀ ਦਾ ਦਾਨ ਖੋਹ ਲੈਂਦੇ ਹਨ, ਬ੍ਰਾਹਮਣਾਂ ਦਾ ਧਨ ਚੋਰੀ ਕਰਕੇ ਜਾਂ ਛਲ ਕਰਕੇ ਖਾਂਦੇ ਹਨ, ਉਹਨਾਂ ਨੂੰ ਖੰਡੇ ਦੀ ਧਾਰ ਵਰਗੇ ਨਰਕ ਵਿੱਚ ਭੇਜਿਆ ਜਾਂਦਾ ਹੈ।

੬. ਸੂਚੀ ਮੁਖ ਨਰਕ

ਜਿਹੜਾ ਜੀਵ ਕਿਸੇ ਪਰਾਈ ਇਸਤਰੀ ਨਾਲ ਗਮਨ ਕਰਦਾ ਹੈ, ਬ੍ਰਾਹਮਣ ਦੀ ਨਿੰਦਾ ਕਰਦਾ ਹੈ, ਪਰਾਈ ਸੋਭਾ ਵਲ ਦੇਖ ਕੇ ਜਲਦਾ ਰਹਿੰਦਾ ਹੈ, ਉਸ ਜੀਵ ਨੂੰ ਸੂਚੀ ਮੁਖ ਨਰਕ ਵਿੱਚ ਭੇਜਿਆ ਜਾਂਦਾ ਹੈ।

੭. ਭੈਸਾ ਨਾਮ ਨਰਕ

ਜਿਹੜੇ ਮਨੁੱਖ ਸੂਕਰ, ਸਿੰਘ ਆਦਿ ਪਾਪੀਆਂ ਨੂੰ ਕਟ-ਕਟ ਕੇ ਖਾਂਦੇ ਹਨ ਅਤੇ ਜੇ ਕਿਸੇ ਤੇ ਦੋਸ਼ ਲਗਾਇਆ ਹੋਵੇ, ਉਹ ਇਸਤਰੀ ਜਿਸਨੇ ਕਦੀ ਵੀ ਕਿਸੇ ਪਰਾਏ ਪੁਰਖ ਵਲ ਨਾ ਦੇਖਿਆ ਹੋਵੇ ਅਤੇ ਉਸ ਉਪਰ ਦੋਸ਼ ਲਗਾਇਆ ਜਾਵੇ, ਕਿਸੇ ਨੂੰ ਜ਼ਹਿਰ ਦੇ ਕੇ ਮਾਰਦੇ ਹਨ, ਜੰਗਲ ਜਾਂ ਕਿਸੇ ਘਰ ਨੂੰ ਅੱਗ ਲਗਾਉਂਦੇ ਹਨ, ਉਹਨਾਂ ਦੀਆਂ ਅੱਖਾਂ ਨੂੰ ਕੱਢਕੇ, ਕਾਂ ਕੁੱਤੇ ਖਾਂਦੇ ਹਨ।

੮. ਅਸਪਤ੍ਰ ਨਰਕ

ਜਿਹੜਾ ਪ੍ਰਾਣੀ ਕਿਸੇ ਨੂੰ ਵੇਖ ਕੇ ਆਪ ਵੀ ਖੋਟੇ ਕਰਮ ਕਰਦਾ ਹੈ, ਉਹਨਾਂ ਪ੍ਰਾਣੀਆਂ ਨੂੰ ਰੁੱਖਾਂ ਦੇ ਪੱਤਿਆਂ ਥੱਲੇ ਖੜਾ ਕੀਤਾ ਜਾਂਦਾ ਹੈ, ਉਹ ਪੱਤੇ ਤਲਵਾਰ ਵਾਂਗ ਤਿੱਖੇ ਹੁੰਦੇ ਹਨ, ਪੱਤੇ ਟੁੱਟ ਕੇ ਜਿਸਮ ਤੇ ਪੈਂਦੇ ਹਨ, ਤੇਜ਼ ਤਲਵਾਰ ਦੀ ਧਾਰ ਵਾਂਗ ਪੱਤੇ ਉਹਨਾਂ ਪ੍ਰਾਣੀਆਂ ਦੇ ਜਿਸਮ ਦੇ ਅੰਗ ਕਟ ਦਿੰਦੇ ਹਨ।

੯. ਸੁਲਮੁਖ ਨਰਕ

ਸੁਲਮੁਖ ਨਰਕਸੁਲਮੁਖ ਨਰਕਸੁਲਮੁਖ ਨਰਕਸੁਲਮੁਖ ਨਰਕਸੁਲਮੁਖ ਨਰਕ ਅਗਰ ਰਾਜਾ ਬਿਨਾ ਅਪਰਾਧ ਕਿਸੇ ਨੂੰ ਦੰਡ ਦਿੰਦਾ ਹੈ, ਬ੍ਰਾਹਮਣ ਨੂੰ ਫਾਂਸੀ ਦਿੰਦਾ ਹੈ, ਉਹ ਇਸ ਨਰਕ ਵਿੱਚ ਜਾਂਦਾ ਹੈ, ਉਸ ਨੂੰ ਕੋਹਲੂ ਵਾਂਗ ਪੀੜਿਆ ਜਾਂਦਾ ਹੈ, ਉਹ ਫਿਰ ਹਾਇ ਹਾਇ ਕਰਦਾ ਹੈ।

੧੦. ਗਰਭ ਨਰਕ ਹੈ

ਜਿਹੜੇ ਮਨੁੱਖ ਕਦੇ ਦਾਨ ਨਹੀਂ ਕਰਦੇ, ਪਰਮੇਸਵਰ ਦਾ ਜਸ ਨਹੀਂ ਸੁਣਦੇ, ਕਥਾ ਕੀਰਤਨ ਵਿੱਚ ਮਨ ਨਹੀਂ ਲਾਉਂਦੇ, ਸਾਧ ਸੰਗਤ ਦੀ ਪ੍ਰੀਤਿ ਨਹੀਂ ਕਰਦੇ ਉਹਨਾਂ ਨੂੰ ਖੂਨ ਤੇ ਮੈਲ ਦੇ ਭਰੇ ਹੋਏ ਗਰਭ ਨਰਕ ਵਿੱਚ ਸੁੱਟਿਆ ਜਾਂਦਾ ਹੈ।

੧੧. ਅੰਧਕੂਪ ਨਰਕ

ਜਿਹੜੇ ਮਨੁੱਖ ਸਾਤਵਿਕ ਭੋਜਨ ਇਕੱਲੇ ਅੰਦਰ ਬੈਠ ਕੇ ਖਾਂਦੇ ਹਣ, ਕਿਸੇ ਨੂੰ ਕੁਝ ਵੀ ਨਹੀਂ ਦਿੰਦੇ, ਦਸਵੰਧ ਕੱਢ ਕੇ ਆਪ ਹੀ ਖਾ ਲੈਂਦੇ ਹਨ, ਅਤੇ ਅੰਨ ਚੁਰਾਉਂਦੇ ਹਨ, ਉਹਨਾਂ ਨੂੰ ਬਿਸ਼ਟਾ ਦੇ ਭਰੇ ਮੂਤਰ ਦੁਰਗੰਧ ਵਾਲੇ ਅੰਧਕੂਪ ਨਰਕ ਵਿੱਚ ਸੁੱਟਿਆ ਜਾਂਦਾ ਹੈ।

੧੨. ਘ੍ਰਿਤ ਤਪਤ ਨਰਕ

ਜਿਹਨਾਂ ਨੇ ਘ੍ਰਿਤ ਚੁਰਾਇਆ ਹੋਵੇ ਉਹਨਾਂ ਨੂੰ ਤੱਤੇ ਘਿਉ ਦੇ ਕੜਾਹੇ ਵਿੱਚ ਪਾਇਆ ਜਾਂਦਾ ਹੈ।

੧੩. ਅਗਨੀ ਕੁੰਡ ਨਰਕ

ਜਿਸ ਜੀਵ ਨੇ ਕਦੇ ਕਿਸੇ ਨੂੰ ਜਲ ਨਾ ਛਕਾਇਆ ਹੋਵੇ, ਨਾ ਕਿਸੇ ਨੂੰ ਅੰਨ ਖੁਆਇਆ ਹੋਵੇ, ਨਾ ਅਗਨੀ ਵਿੱਚ ਅਹੂਤੀ ਪਾਈ ਹੋਵੇ, ਉਸ ਨੂੰ ਅਗਨੀ ਕੁੰਡ ਨਰਕ ਵਿੱਚ ਸੁੱਟਿਆ ਜਾਂਦਾ ਹੈ, ਜਿੱਥੇ ਚਾਰ ਚਾਰ ਕੋਹਾਂ ਤਕ ਸੇਕ ਲੱਗਦਾ ਹੈ।

੧੪. ਤਪਤ ਥੰਮ ਨਰਕ

ਜਿਸ ਨੇ ਪਰਾਈ ਇਸਤਰੀ ਨਾਲ ਭੋਗ ਕੀਤਾ ਹੋਵੇ, ਇਸਤਰੀ ਨੇ ਪਰਾਏ ਮਰਦ ਨਾਲ ਭੋਗ ਕੀਤਾ ਹੋਵੇ, ਉਸ ਨੂੰ ਉਸੇ ਦਾ ਸਰੂਪ ਬਣਾ ਕੇ ਲੋਹੇ ਦੇ ਅੱਗ ਨਾਲ ਲਾਲ ਕੀਤੇ ਥੰਮਾਂ ਨਾਲ ਲਗਾਇਆ ਜਾਂਦਾ ਹੈ ਅਤੇ ਤਪਦੇ ਹੋਏ ਥੰਮਾਂ ਨਾਲ ਜੱਫੀਆਂ ਪੁਵਾਈਆਂ ਜਾਂਦੀਆਂ ਹਨ।

੧੫. ਸਿੱਕਾ ਨਾਮ ਨਰਕ

ਬ੍ਰਾਹਮਣ ਦਾ ਜਨਮ ਪਾ ਕੇ ਮਦਰਾਪਾਨ ਕੀਤੀ ਹੋਵੇ, ਮਾਸ ਸੁਆਦ ਵਾਸਤੇ ਖਾਧਾ ਹੋਵੇ, ਉਹਨਾਂ ਦੇ ਮੂੰਹਾਂ ਵਿੱਚ ਸਿੱਕਾ ਗਾਲ-ਗਾਲ ਕੇ ਪਾਉਂਦੇ ਹਨ।

੧੬. ਤਾਮਰਾ ਨਰਕ

ਜਿਹੜੇ ਰਾਜਾ ਹੋ ਕੇ ਅਨੀਤੀ ਕਰਦੇ ਹਨ, ਅਨਿਆਂ ਕਰਦੇ ਹਨ, ਬ੍ਰਾਹਮਣ ਹੋ ਕੇ ਵੇਦ ਪਾਠ ਨਹੀਂ ਕਰਦੇ, ਸੰਧਿਆ ਤਰਪਣ ਨਹੀਂ ਕਰਦੇ, ਸਾਧੂ ਫਕੀਰ ਨੂੰ ਭੋਜਨ ਵੀ ਨਹੀਂ ਖੁਆਉਂਦੇ, ਗੁਰੂ ਤੋਂ ਬੇ ਮੁੱਖ ਹਨ, ਗੁਰੂ ਨੂੰ ਦਸਵੰਧ ਨਹੀਂ ਦਿੰਦੇ, ਉਹਨਾਂ ਨੂੰ ਤਾਮਰਾ ਨਰਕ ਵਿੱਚ ਸੁੱਟਿਆ ਜਾਂਦਾ ਹੈ।

੧੭. ਝਾਰਭਖ ਨਰਕ ਅਤੇ ਤਪਤ ਰੇਤ

ਪਹਿਲਾਂ ਦਾਸੀ ਬਣਾਈ ਹੋਵੇ, ਫਿਰ ਭੋਗ ਕੀਤਾ ਹੋਵੇ ਅਤੇ ਜੋ ਜਾਨਵਰ ਮਾਰ ਮਾਰ ਕੇ ਖਾਂਦੇ ਹਨ, ਉਹਨਾਂ ਪ੍ਰਾਣੀਆਂ ਨੂੰ ਹਜਾਰਾਂ ਕੋਹ ਉੱਚੇ ਪਰਬਤਾਂ ਤੇ ਚੜ੍ਹਾ ਕੇ ਗਿਰਾ ਦਿੰਦੇ ਹਨ। ਉਸ ਦੀਆਂ ਹੱਡੀਆਂ ਚੂਰ-ਚੂਰ ਹੋ ਜਾਂਦੀਆਂ ਹਨ। ਉਸ ਵੇਲੇ ਉਸ ਦੇ ਉੱਤੇ ਤੱਤੀ-ਤੱਤੀ ਰੇਤ ਪਾਈ ਜਾਂਦੀ ਹੈ।

੧੮. ਧਰਤੀ ਉੱਤੇ ਨਰਕ

ਜਿਹੜੇ ਲੋਕ ਕਹਿੰਦੇ ਹਨ ਨਰਕ ਕੋਈ ਚੀਜ਼ ਨਹੀਂ, ਉਹਨਾਂ ਨੂੰ ਵਿਖਾਉਣ ਵਾਸਤੇ ਵੱਖ-ਵੱਖ ਰੂਪਾਂ ਵਿੱਚ ਧਰਤੀ ਤੇ ਹੀ ਨਰਕ ਬਣਾ ਦਿੱਤਾ। ਜਿਵੇਂ ਅੰਨੇ, ਲੂਲੇ, ਪਿੰਗਲੇ, ਕੋਹੜੀ, ਦਲਿੱਦਰੀ, ਪਰਾਧੀਨ, ਬੰਦੀਖਾਨੇ, ਨਿਰਧਨ, ਬੋਲੇ, ਕਾਣੇ, ਗੰਜੇ ਜਿਹਨਾਂ ਨੂੰ ਪੇਟ ਭਰਕੇ ਖਾਣ ਨੂੰ ਨਹੀਂ ਮਿਲਦਾ, ਦਰ ਦਰ ਮੰਗਦੇ ਫਿਰਦੇ ਹਨ, ਧੱਕੇ ਖਾਂਦੇ ਹਨ ਦਰ ਦਰ।

## ਜਮਾਂ ਦੀ ਮਾਰ ਤੋਂ ਕਿਵੇਂ ਬਚ ਸਕਦੇ ਹਨ ?

ਜਿਹੜੇ ਮਨੁੱਖ ਆਪਣੇ ਪਿਆਰੇ ਸਤਿਗੁਰੂ ਦੀ ਸ਼ਰਨ ਵਿੱਚ ਜਾਂਦੇ ਹਨ, ਉਹਨਾਂ ਦੇ ਚਰਨ-ਕੰਵਲਾਂ ਦੇ ਭੌਰੇ ਬਣ ਜਾਂਦੇ ਹਨ, ਉਹਨਾਂ ਦੇ ਕੋਲੋਂ ਨਾਮ ਦਾ ਦਾਨ ਪ੍ਰਾਪਤ ਕਰਦੇ ਹਨ, ਜਮ ਉਨ੍ਹਾਂ ਕੋਲੋਂ ਕੋਹਾਂ ਦੂਰ ਭਜ ਜਾਂਦੇ ਹਨ। ਉਹ ਕਦੇ ਵੀ ਉਸਦਾ ਕੁਝ ਨਹੀਂ ਬਿਗਾੜ ਸਕਦੇ, ਉਹ ਸੰਸਾਰ ਰੂਪੀ ਭਵਜਲ ਨੂੰ ਸਹਿਜੇ ਹੀ ਪਾਰ ਕਰ ਲੈਂਦੇ ਹਨ, ਉਸ ਦਾ ਨਿਸਤਾਰਾ ਹੋ ਜਾਂਦਾ ਹੈ। ਸਤਿਗੁਰੂ ਉਸ ਦੀਆਂ ਜਮਾਂ ਦੀਆਂ ਫਾਹੀਆਂ ਨੂੰ ਖੋਹਲ ਦਿੰਦਾ ਹੈ।

ਆਪਣੇ ਪਿਆਰੇ ਇਸ਼ਟ ਕੋਲੋਂ ਨਾਮ ਦੀ ਦਾਤ ਪ੍ਰਾਪਤ ਕਰਕੇ ਉਹ ਅਕਾਲਪੁਰਖ ਪ੍ਰਭੂ ਦੇ ਚਰਨਾਂ ਵਿੱਚ ਜੁੜ ਜਾਂਦਾ ਹੈ। ਫੇਰ ਉੱਥੇ ਹਉਮੈ ਲਬ, ਲੋਭ, ਅਹੰਕਾਰ, ਮੋਹ, ਮਾਇਆ ਉਸ ਮਨੁੱਖ ਤੇ ਆਪਣਾ ਪ੍ਰਭਾਵ ਨਹੀਂ ਪਾ ਸਕਦੀ, ਉਹ ਦੁਨਿਆਵੀ

ਜੰਜਾਲ ਵਿੱਚ ਗਲਤਾਨ ਨਹੀਂ ਰਹਿੰਦੇ, ਉਹ ਮੋਹ ਮਾਇਆ ਦੇ ਮੱਕੜੀ ਵਾਲੇ ਜਾਲੇ ਵਿੱਚ ਉਲਝਦੇ ਨਹੀਂ, ਸਗੋਂ ਆਪਣੇ ਚਿਤ ਨੂੰ ਪ੍ਰਭੂ ਪਿਆਰੇ ਦੇ ਚਰਨਾਂ ਨਾਲ ਜੋੜ ਕੇ ਰੱਖਦੇ ਹਨ।

ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰ ਜੰਜਾਲ।।
ਜਮ ਕੰਕਰੁ ਜੋਹਿ ਨ ਸਕਈ ਨਾਨਕ ਪ੍ਰਭੂ ਦਇਆਲ।।

ਜਿਹੜੇ ਮਨੁੱਖ ਆਪਣੀ ਰਸਨਾ ਨਾਲ ਹਰ ਵੇਲੇ ਆਪਣੇ ਇਸ਼ਟ ਪ੍ਰਭੂ ਦੇ ਗੁਣਾਂ ਦਾ ਰਮਨ ਕਰਦੇ ਹਨ, ਉਹਨਾਂ ਦੇ ਅੰਦਰ ਉਸ ਅਕਾਲ ਪੁਰਖ ਦਾ ਵਾਸਾ ਹੋ ਜਾਂਦਾ ਹੈ। ਜਮਾਂ ਦੀ ਕੀ ਮਜਾਲ ਕਿ ਉਸਦੇ ਨੇੜੇ ਜਾ ਸਕਣ ਕਿਉਂਕਿ ਉਸਦਾ ਪਿਆਰਾ ਸੁਆਮੀ ਸਿਮਰਨ ਕਰਕੇ ਉਸਦੇ ਅੰਗ-ਸੰਗ ਹੁੰਦਾ ਹੈ। ਉਸ ਪੁਰਖ ਦੀ ਮਹਿਮਾ ਹੁੰਦੀ ਹੈ। ਉਸ ਨੂੰ ਦਰਗਾਹ ਵਿੱਚ ਉੱਤਮ ਸਥਾਨ ਪ੍ਰਾਪਤ ਹੁੰਦਾ ਹੈ। ਜਮ ਦਾ ਭੈ ਦੂਰ ਹੋ ਜਾਂਦਾ ਹੈ ਤੇ ਉਸਨੂੰ ਹਮੇਸ਼ਾ ਸੁੱਖ ਤੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਉੱਥੇ ਅੰਮ੍ਰਿਤ ਦੀ ਮਿੱਠੀ-ਮਿੱਠੀ ਫੁਹਾਰ ਪੈਂਦੀ ਹੈ। ਜਦੋਂ ਉਹ ਇੱਕ ਮਨ, ਇੱਕ ਚਿਤ ਹੋ ਕੇ ਅਰਾਧਨਾ ਕਰਦਾ ਹੈ, ਅਕਾਲ ਪੁਰਖ ਹਮੇਸ਼ਾ ਉਸ ਦੇ ਨਾਲ ਰਹਿੰਦਾ ਹੈ। ਫਿਰ ਜਮਦੂਤ ਉਹਨਾਂ ਦੇ ਨੇੜੇ ਕਿਵੇਂ ਲੱਗ ਸਕਦੇ ਹਨ, ਜਦੋਂ ਨਰਾਇਣ ਆਪਣੇ ਨਾਲ ਹੋਵੇ।

ਤਾ ਕਉ ਕੋਇ ਨ ਪਹੁਚਨਹਾਰਾ ਜਾ ਕੇ ਅੰਗਿ ਗੁਸਾਈ।।
ਜਮ ਕੀ ਤ੍ਰਾਸ ਮਿਟੈ ਜਿਸੁ ਸਿਮਰਤ ਨਾਨਕ ਨਾਮੁ ਧਿਆਈ।।

ਦੁੱਖਾਂ ਨੂੰ ਦੂਰ ਕਰਨ ਵਾਲੇ ਅਕਾਲ ਪੁਰਖ ਦੇ ਚਰਨਾਂ ਦੀ ਅਰਾਧਨਾ ਕਰਨ ਨਾਲ ਜਮ ਦਾ ਬਿਖੜਾ ਪੰਧ ਅਸਾਨ ਹੋ ਜਾਂਦਾ ਹੈ। ਇੱਕ ਨਿਮਖ ਸਿਮਰਨ ਕਰਨ ਨਾਲ ਇਸ ਦੁਰਗੰਧ ਅਗਨੀ ਰੂਪੀ ਸਾਗਰ ਤੋਂ ਤਰਿਆ ਜਾ ਸਕੀਦਾ ਹੈ।

ਗੁਰੂ ਦੇ ਸਿੱਖਾਂ ਦੇ ਨੇੜੇ ਜਮ ਆ ਹੀ ਨਹੀਂ ਸਕਦੇ ਕਿਉਂਕਿ ਉਹ ਪ੍ਰਭੂ ਦੀ ਅਰਾਧਨਾ ਕਰਦੇ ਹਨ, ਜਮ ਦਾ ਤ੍ਰਾਸ ਉਹਨਾਂ ਨੂੰ ਨਹੀਂ ਹੁੰਦਾ ਤੇ ਉਹ ਪ੍ਰਾਣੀ ਆਪਣਾ ਜਨਮ ਸੰਵਾਰ ਲੈਂਦੇ ਹਨ।

ਜਮਕਾਲੁ ਤਿਸੁ ਨੇੜਿ ਨ ਆਵੈ।।
ਨਾਨਕ ਗੁਰਮੁਖਿ ਸਾਚਿ ਸਮਾਵੈ।।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਸੇਵਕਾਂ ਪਿਆਰਿਆਂ ਨੂੰ ਨਾਮ ਬਾਣੀ ਦੀ ਦਾਤ ਬਖਸ਼ ਕੇ ਅੰਦਰੋਂ ਬਾਹਰੋ ਸੁੱਚ ਸੋਧ ਦਾ ਧਾਰਨੀ ਬਣਾ ਕੇ ਅੰਦਰੋਂ ਬਾਹਰੋ ਨਿਰਮਲਤਾ ਤੇ ਸਵਵਛੱਤਾ ਪ੍ਰਦਾਨ ਕਰਕੇ ਅਧਿਆਤਮਕਤਾ, ਰੂਹਾਨੀਅਤ ਦੇ ਉੱਚ ਮੰਡਲਾਂ ਦੇ ਸਿਖਰਾਂ ਤੇ ਪਹੁੰਚਾ ਦਿੱਤਾ। ਪਰਸਪਰ ਪਿਆਰ ਸੇਵਾ, ਹਮਦਰਦੀ, ਕਰੁਣਾ ਦੀ ਭਾਵਨਾਂਵਾਂ ਨਾਲ ਔਤ-ਪ੍ਰੋਤ ਕਰ ਦਿੱਤਾ। ਸ਼ੁੱਧ ਆਹਾਰ, ਆਚਰਣ ਤੇ ਸ਼ੁਧ ਵਿਹਾਰ ਦੇ ਧਾਰਨੀ ਬਣਾ ਕੇ ਜੀਵਨ ਦੇ ਟੇਢੇਮੇ ਢੇ ਮਾਰਗਾਂ ਨੂੰ ਸਰਲ ਬਣਾ ਦਿੱਤਾ। ਮਨ ਬਾਣੀ ਸਰੀਰ ਕਰਕੇ ਅਹਿੰਸਕ ਬਣਾਕੇ ਆਤਮਾਂ ਨੂੰ ਉਚਤਾਈਆਂ ਬਖਸ਼ੀਆਂ। ਯਗ ਹੋਮ ਕਰਨ ਦੀ ਮਰਯਾਦਾ ਦੱਸ ਕੇ ਅੰਦਰਲੀ ਬਾਹਰਲੀ ਸ਼ੁਧੀ ਕਰਕੇ ਕਾਇਆ ਕਲਪ ਕਰ ਦਿੱਤੀ। ਮਾਸ ਨਹੀਂ ਖਾਣਾ ਸ਼ਰਾਬ ਅਤੇ ਹੋਰ ਨਸ਼ੀਲੇ ਪਦਾਰਥਾਂ ਦਾ ਸੇਵਨ ਕਰਨ ਤੋਂ ਨਿਸ਼ੇਧ ਕਰਕੇ ਉਸਦੇ ਜੀਵਨ ਦੇ ਪਲਾਂ ਨੂੰ ਸੁਖਮਈ ਬਣਾ ਦਿੱਤਾ। ਉਹ ਹੁਣ ਆਪਣੇ ਪਿਆਰੇ ਸਤਿਗੁਰੂ ਦਾ ਪੂਰਨ ਗੁਰਸਿੱਖ ਬਣ ਗਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਮ ਨੇ ਫਾਹੀ ਦੇ ਫੰਧਿਆਂ ਤੋਂ ਮੁਕਤ ਕੀਤਾ ਹੋਇਆ ਹੈ, ਜਮ ਕਦੇ ਉਸਦੇ ਨੇੜੇ ਵੀ ਨਹੀ ਲੱਗ ਸਕਦਾ। ਉਸਨੂੰ ਜਮ ਦਾ ਕੋਈ ਭੈ ਨਹੀਂ, ਤ੍ਰਾਸ ਨਹੀਂ ਕਿਉਂਕਿ ਉਸਨੂੰ ਆਪਣੇ ਪਿਆਰੇ ਸਤਿਗੁਰੂ ਦਾ ਆਸਰਾ ਹੈ, ਓਟ ਹੈ।

# ੫

# ਨਾਰੀ ਨੂੰ ਸਨਮਾਨਿਤ ਸਥਾਨ

ਅੱਜ ਤੋਂ ਕਈ ਸਦੀਆਂ ਪਹਿਲਾਂ, ਜਦੋਂ ਨਾਰੀ ਘਰ ਦੀ ਚਾਰ ਦੀਵਾਰੀ ਦੀ ਕੈਦ ਅੰਦਰ ਘੁਟ-ਘੁਟ ਕੇ ਸਾਹ ਲੈ ਰਹੀ ਸੀ, ਉਸਦੇ ਹੁਉਕੇ, ਉਸਦੀਆਂ ਸਿਸਕੀਆਂ ਉਸ ਦੇ ਅਰਮਾਨ, ਉਸਦੀ ਤੜਪ, ਉਸਦੀ ਕਸਕ ਉਸਨੂੰ ਹੌਲੀ-ਹੌਲੀ ਗਿੱਲੇ ਗੋਹੇ ਵਾਂਗ ਸੁਲਘਾ ਰਹੀ ਸੀ, ਉਸਦਾ ਸੇਕ ਉਸਨੂੰ ਆਪਣੇ ਆਪ ਨੂੰ ਹੀ ਲੱਗਦਾ। ਇਹ ਸਭ ਕੁਝ ਜਾਣਨ ਦੀ ਸਮਾਜ ਦੇ ਕਿਸੇ ਪ੍ਰਾਣੀ ਨੂੰ ਵਿਹਲ ਨਹੀਂ ਸੀ। ਜਦੋਂ ਉਸਨੂੰ ਪੈਦਾ ਹੁੰਦਿਆਂ ਹੀ ਗਲਾ ਘੁੱਟਕੇ ਜਾਂ ਜ਼ਹਿਰ ਦੇ ਕੇ ਹਮੇਸ਼ਾਂ ਲਈ ਨੀਂਦ ਦੀ ਗੋਦ ਵਿੱਚ ਸੁਲਾ ਦਿੱਤਾ ਜਾਂਦਾ, ਉਸ ਦੇ ਪੈਦਾ ਹੋਣ ਤੇ ਘਰ ਦਾ ਵਾਤਾਵਰਨ ਸੋਗਮਈ ਹੋ ਜਾਂਦਾ, ਉਸਦਾ ਜਨਮ ਇੱਕ ਬਦਸਗਨੀ ਹੁੰਦਾ, ਜਦੋਂ ਉਸਨੂੰ ਜਾਨਵਰਾਂ ਵਾਂਗ ਵੇਚਿਆ ਵੱਟਿਆ ਜਾਂਦਾ, ਜਦੋਂ ਉਹ ਘੋਰ ਅਗਿਆਨ ਦੇ ਅੰਧਕਾਰ ਵਿੱਚ ਗੋਤੇ ਖਾ ਰਹੀ ਸੀ, ਜਦੋਂ ਵਿਧਵਾ ਹੋ ਕੇ ਸਾਰੀ ਜਿੰਦਗੀ ਤਾਹਣੇ-ਮਿਹਣੇ ਸੁਣਦਿਆਂ-ਸੁਣਦਿਆਂ ਜੀਭ ਸਾਧ ਕੇ, ਬੁੱਲੀਆਂ ਦੀ ਕੈਦ ਵਿੱਚ ਰਹਿ ਕੇ, ਸਭ ਕੁਛ ਸਹਿਨ ਕਰ ਰਹੀ ਸੀ, ਜਦੋਂ ਉਸਨੂੰ ਢੋਰ, ਗਵਾਰ, ਪਸ਼ੂਆਂ, ਸ਼ੂਦਰਾਂ ਨਾਲ ਰਲਾਇਆ ਜਾ ਰਿਹਾ ਸੀ, ਜਦੋਂ ਉਸਨੂੰ ਅਗਿਆਨੀ, ਵੇਦ ਸ਼ਾਸ਼ਤਰਾਂ ਦੇ ਅਧਿਕਾਰ ਤੋਂ ਵੰਚਿਤ, ਝੂਠ ਦੀ ਪ੍ਰਤਿਮਾ ਮੰਨ ਕੇ, ਨਿਖਿਧ ਤੋਂ ਨਿਖਿਧ ਵਿਸ਼ੇਸ਼ਨਾਂ ਨਾਲ ਸੰਬੋਧਿਤ ਕੀਤਾ ਜਾ ਰਿਹਾ ਸੀ, ਜਦੋਂ ਉਹ ਸਤੀ ਸਾਵਿਤ੍ਰੀ ਹੁੰਦੀ ਹੋਈ ਵੀ ਅਨਾਦਰਿਤ ਕੀਤੀ ਜਾ ਰਹੀ ਸੀ, ਜਦੋਂ ਉਸਨੂੰ ਮਾਨਵ ਨਾ ਸਮਝ ਕੇ ਸਿਰਫ ਇੱਕ ਵਸਤੂ ਹੀ ਸਮਝਿਆ ਜਾ ਰਿਹਾ ਸੀ, ਜਦੋਂ ਉਸਨੂੰ ਪੈਰ ਦੀ ਜੁੱਤੀ ਸਮਝਿਆ ਜਾ ਰਿਹਾ ਸੀ, ਜਦੋਂ ਉਹ ਤਾਹਣੇ-ਮਿਹਣੇ, ਝਿੜਕਾਂ, ਜ਼ਿੱਲਤ, ਗੁਲਾਮੀ ਦਾ ਜੀਵਨ ਜੀ ਰਹੀ ਸੀ, ਜਦੋਂ ਉਸਨੂੰ 'ਘੁੰਡ ਦੀ' ਕੈਦ ਅੰਦਰ ਆਪਣਾ ਮੂੰਹ ਛੁਪਾਣਾ ਪੈਂਦਾ ਸੀ--ਉਸ ਵੇਲੇ ਸਾਡੇ ਸਰਵਪ੍ਰਥਮ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤ੍ਰੀ ਦੀ ਭਿਅੰਕਰ ਦੁਰਦਸ਼ਾ ਨੂੰ ਮੁੱਖ ਰੱਖਦਿਆਂ ਕੁਰਾਹੇ ਪਈ ਹੋਈ ਲੋਕਾਈ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਆਪ ਜੀ ਨੇ ਇਸਤ੍ਰੀ ਦੀ ਮਹਾਨਤਾ ਤੇ ਪ੍ਰਕਾਸ਼ ਪਾਉਂਦਿਆ ਹੋਇਆ ਫਰਮਾਇਆ,

''ਭੰਡੇ ਬਾਝ ਨਾ ਕੋਇ

ਤੇ

''ਸੋ ਕਿਉਂ ਮੰਦਾ ਆਖੀਐ ਜਿਤਿ ਜੰਮਹਿ ਰਾਜਾਨ''

ਸਮਾਜ ਦੇ ਤੁਛ ਪ੍ਰਾਣੀਆਂ ਨੂੰ ਵਿਸਥਾਰ ਕੇ ਆਖਿਆ ਕਿ ਉਹਨਾਂ ਨੂੰ ਬੁਰੇ ਵਿਸ਼ੇਸ਼ਣ ਨਾਲ ਮੰਦਾ ਆਖਣ ਦਾ ਕੋਈ ਅਧਿਕਾਰ ਨਹੀਂ ਕਿਉਂਕਿ ਉਹ ਰਾਜੇ, ਮਹਾਰਾਜਿਆਂ ਨੂੰ ਜਨਮ ਦੇਣ ਵਾਲੀ ਹੈ।

ਉਸ ਵੇਲੇ ਬੇਬੇ ਨਾਨਕੀ ਕਿੰਨੀ ਭਾਗਸ਼ਾਲੀ ਸੀ ਜਿਹੜੀ ਸਤਿਗੁਰੂ ਜੀ ਨੂੰ ਆਪਣਾ ਵੀਰ ਨਾ ਸਮਝ ਕੇ ਅਕਾਲ ਪੁਰਖ ਦੇ ਰੂਪ ਵਿੱਚ ਉਹਨਾਂ ਦੀ ਅਰਾਧਨਾ ਕਰਦੀ ਸੀ। ਮਾਤਾ ਦਇਆ ਕੌਰ ਜੀ ਨੂੰ ਵੀ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮਾਤਾ ਹੋਣ ਦਾ ਸੁਭਾਗ ਪ੍ਰਾਪਤ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਸਤੀ-ਪ੍ਰਥਾ ਦਾ ਖੰਡਨ ਕੀਤਾ ਤੇ ਸੂਹੀ ਦੀ ਵਾਰ ਵਿੱਚ ਫਰਮਾਇਆ

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗ ਜਲੰਨਿ।।
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ।।

ਤੇ

ਸਾ ਗੁਣਵੰਤੀ ਸਾ ਵਡਭਾਗਨ ਪੁਤਰਵੰਤ ਸੀਲਵੰਤ ਸੁਹਾਗਣ
ਰੂਪਵੰਤ ਸਾ ਸੁਧੜ ਬਿਚਖਣ ਸੋ ਧੰਨ ਕੰਤ ਪਿਆਰੀ ਜੀਉ।।

ਮਾਤਾ ਸੁਲੱਖਣੀ ਜੀ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਮਾਤਾ ਹੋਣ ਦਾ ਸੁਭਾਗ ਪ੍ਰਾਪਤ ਸੀ। ਮਾਤਾ ਦਇਆ ਕੌਰ ਜੀ ਸ੍ਰੀ ਗੁਰੂ ਰਾਮਦਾਸ ਜੀ ਦੀ ਮਾਤਾ ਸਨ।

ਨਿਜ ਭਗਤੀ ਸੀਲਵੰਤੀ ਨਾਰਿ ਰੂਪਵੰਤੀ ਪੂਰੀ ਅਚਾਰ।।
ਜਿਤ ਗ੍ਰਿਹਿ ਵਸੈ ਸੋ ਗ੍ਰਿਹਿ ਸੋਭਾਵੰਤ।।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸਨੂੰ ਸਾਰੇ ਪਰਿਵਾਰ ਵਿੱਚੋਂ ਸਰੇਸ਼ਟ ਮੰਨਿਆ

ਬੜੀ ਸੁਲੱਖਣੀ ਸੰਤਤ ਪੂਤ, ਆਗਿਆਕਾਰੀ ਸਦ ਸਰੂਪ।।

ਇਛ ਪੂਰਨ ਮੰਨ ਕੰਤ ਸੁਆਮੀ।।
ਸਗਲ ਸੰਤੋਖੀ ਦੇਰ ਜਠਾਨੀ।।
ਸਭਾ ਪਰਵਾਰੇ ਮਾਹਿ ਸਰੇਸਟ।।
ਪਤੀ ਦੇਵ ਦੇਵਰ ਜੇਸਟ।।
ਧੰਨ ਸੁ ਗ੍ਰਿਹਿ ਜਿਤ ਪਰਗਟੀ ਆਏ।।
ਜਨ ਨਾਨਕ ਸੁਖ ਸੁਖੇ ਵਿਆਹੇ।।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਤਾ ਬੀਬੀ ਭਾਨੀ ਜੀ ਸੇਵਾ ਦੀ ਸਾਕਾਰ ਪ੍ਰਤਿਮਾ ਸਨ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਆਪਣੀ ਮਾਤਾ ਜੀ ਦਾ ਸਤਿਕਾਰ ਕਰਦੇ ਤੇ ਮਾਤਾ ਨਿਹਾਲ ਕੌਰ ਜੀ ਨੇ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਆਪਣੀ ਗੋਦ ਵਿੱਚ ਖਿਡਾਇਆ। ਕ੍ਰਿਸ਼ਨ ਕੌਰ ਜੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਮਾਤਾ ਤੇ ਨਾਨਕੀ ਜੀ ਸ੍ਰੀ ਗੁਰੂ ਤੇ$ਪ ਬਹਾਦਰ ਜੀ ਦੀ ਜਨਨੀ ਹੋਣ ਕਰਕੇ ਸ਼ਰਧਾ ਤੇ ਸਨਮਾਨ ਦੇ ਪਾਤਰ ਹਨ। ਸ੍ਰੀ ਗੁਰੂ ਤੇ$ਪ ਬਹਾਦਰ ਜੀ ਦੀ ਬਾਣੀ ਸਪਸ਼ਟ ਕਰਦੀ ਹੈ ਕਿ ਸੱਚੇ ਪਾਤਿਸ਼ਾਹ ਨੇ ਇਸਤਰੀ ਦੇ ਵੱਖ-ਵੱਖ ਰੂਪਾਂ ਦਾ ਸਨਮਾਨ ਕੀਤਾ ਹੈ, ਪਰ ਮਾਤਾ ਜੀ ਦੇ ਰੂਪ ਨੂੰ ਜ਼ਿਆਦਾ ਮਹੱਤਤਾ ਪ੍ਰਦਾਨ ਕੀਤੀ ਹੈ, ਜਿਵੇ

ਮਾਈ ਮਨ ਮੇਰੋ ਬਸ ਨਾਹਿ।।
-ਮਾਈ ਮੈਂ ਧਨ ਪਾਇਓ ਹਰਿ ਨਾਮ।।

ਮਾਤਾ ਗੁਜਰੀ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਤੇ ਸ੍ਰੀ ਗੁਰੂ ਤੇ$ਪ ਬਹਾਦਰ ਜੀ ਦੀ ਸੁਪਤਨੀ ਸਾਡੀ ਪੂਜਨੀਯ ਮਾਤਾ ਜੀ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀ ਦੇ ਵੱਖ-ਵੱਖ ਚਰਿਤਰਾਂ ਦਾ ਵਰਣਨ ਕੀਤਾ ਹੈ। ਉਸ ਦੀ ਉਪਮਾ ਬੜੀ ਅਨੂਠੀ ਸ਼ੈਲੀ ਵਿੱਚ ਕੀਤੀ ਹੈ। ਕਿਧਰੇ ਰਾਮਾ ਅਵਤਾਰ ਦੀ ਪਰੀ, ਪਦਮਨੀ ਸੀਤਾ ਜੀ ਦੀ ਵਿਅਯਥਾ ਉਦਾਸੀਨ ਕਰਦੀ ਹੈ ਤੇ ਕਿਧਰੇ ਕ੍ਰਿਸ਼ਨਾਵਤਾਰ ਵਿੱਚ ਰਾਧਾ, ਰੁਕਮਨੀ ਦਾ ਵਿਅਕਤੀਤਵ ਸਪਸ਼ਟ ਹੋ ਰਿਹੈ ਤੇ ਕਿਧਰੇ ਸੱਸੀ, ਸੋਹਣੀ, ਹੀਰ ਦੇ ਅਥਾਹ ਪਿਆਰ ਦੀਆਂ ਗਾਥਾਵਾਂ ਹਨ। ਕਿਧਰੇ ੪੦੪ ਚਰਿਤ੍ਰਾਂ ਰਾਹੀਂ ਉਸ ਦੇ ਗੁਣਾਂ ਅਵਗੁਣਾਂ ਦਾ ਵਿਸਥਾਰ ਹੈ। ਗੋਪੀਆਂ ਦਾ ਵਿਰਹ ਵਰਣਨ ਸਾਰੇ ਸਾਹਿਤ ਵਿੱਚ ਅਦੁਤੀ ਦਾ ਪ੍ਰਤੀਕ ਹੈ।

ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਮਾਤਾ ਭਾਗਭਰੀ ਜੀ, ਉੱਚੇ ਆਦਰਸ਼ਾਂ ਤੇ ਚਲਣ ਵਾਲੀ ਇੱਕ ਆਦਰਸ਼ ਨਾਰੀ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਨੇ ਇਸਤਰੀ ਜਾਤੀ ਦਾ ਉੱਧਾਰ ਕਰਨ ਲਈ ਜੋ ਇਨਕਲਾਬ ਲਿਆਂਦਾ ਉਹ ਆਪਣੇ ਆਪ ਵਿੱਚ ਅਦੁੱਤੀ ਮਿਸਾਲ ਹੈ। ਸੱਚੇ ਪਾਤਸ਼ਾਹ ਜੀ ਨੇ ਸਿਰਫ ਸੁਤੰਤਰਤਾ ਸੰਗਰਾਮ ਵਿੱਚ ਹੀ ਹਿੱਸਾ ਨਹੀਂ ਪਾਇਆ, ਸਿਰਫ ਭਾਰਤ ਵਰਸ਼ ਨੂੰ ਅੰਗਰੇਜਾਂ ਦੀ ਗੁਲਾਮੀ ਦੀਆਂ ਕੜੀਆਂ ਤੋਂ ਹੀ ਮੁਕਤ ਕਰਾਉਣ ਦਾ ਬੀੜਾ ਨਹੀਂ ਸੀ ਉਠਾਇਆ ਸਗੋਂ ਸਦੀਆਂ ਤੋਂ ਜ਼ੁਲਮ, ਜ਼ਬਰ, ਅੱਤਿਆਚਾਰ, ਸਹਿਨ ਕਰਦੀ ਹੋਈ ਨਾਰੀ ਨੂੰ ਬੰਧਨਾਂ ਤੋਂ ਮੁਕਤ ਕਰਾ ਕੇ, ਸੁਖ ਦਾ ਸਾਹ ਦਿਵਾਉਣ ਦਾ ਬੀੜਾ ਵੀ ਉਠਾਇਆ।

ਸਤਿਗੁਰੂ ਜੀ ਨੇ ਇਸਤਰੀ ਦੇ ਜਨਨੀ ਦੇ ਰੂਪ ਨੂੰ ਵਿਸ਼ੇਸ਼ ਮਹੱਤਤਾ ਦਿੱਤੀ, ਕਿਉਂਕਿ ਇੱਕ ਸੁਚੱਜੀ ਸਿਆਣੀ ਮਾਤਾ ਹੀ ਆਪਣੇ ਬੱਚਿਆਂ ਨੂੰ ਉੱਚਾ, ਸੁੱਚਾ, ਸੁਚੱਜਾ ਜੀਵਨ ਜੀਊਣ ਦੀ ਪ੍ਰੇਰਨਾ ਦੇ ਸਕਦੀ ਹੈ। ਮਾਤਾ ਬੱਚੇ ਦੀ ਪਹਿਲੀ ਅਧਿਆਪਕਾ ਹੈ। ਸੱਚੇ ਪਾਤਸ਼ਾਹ ਜੀ ਜਦ ਰੰਗੂਨ ਦੇ ਕਿਲ੍ਹੇ ਅੰਦਰ ਨਜ਼ਰਬੰਦ ਸਨ, ਉਥੋਂ ਅਨਗਿਨਤ ਹੁਕਮਨਾਮੇ ਭੇਜੇ। ਉੱਥੇ ਜਾ ਕੇ ਇਸਤਰੀਆਂ ਨੂੰ ਭੁੱਲ ਨਹੀ ਗਏ, ਸਗੋਂ ਮਾਈ ਜੁਆਲਾ ਦੇਈ ਵੱਲ ਕਈ ਪੱਤਰ ਲਿਖੇ ਤੇ ਉਸਨੂੰ ਨਾਮ ਸਿਮਰਨ, ਭਜਨ ਬਾਣੀ ਕਰਨ ਦੀ ਪ੍ਰੇਰਣਾ ਦਿੱਤੀ ਤਾਂਕਿ ਉਹ ਘਰੋਗੀ ਮਸਲਿਆਂ ਨੂੰ ਚੰਗੀ ਤਰ੍ਹਾਂ ਹੱਲ ਕਰ ਸਕੇ ਤੇ ਗਿਆਨ ਪ੍ਰਾਪਤ ਕਰਕੇ ਆਪਣੇ ਅਧਿਕਾਰਾਂ ਲਈ ਇਨਕਲਾਬ ਲਿਆ ਸਕੇ।

ਵੱਟਾ ਕਰਨ ਦਾ ਰਿਵਾਜ ਆਮ ਪ੍ਰਚਲਿਤ ਸੀ। ਸੱਚੇ ਪਾਤਸ਼ਾਹ ਜੀ ਨੇ ਆਪਣੇ ਸਿੱਖ ਨੂੰ ਇਸ ਤੋਂ ਵਰਜਿਤ ਕੀਤਾ ਤੇ ਸਮਝਾਇਆ--ਵੱਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰੁ ਅੱਛਾ ਨਹੀਂ ਮਿਲਦਾ, ਕਸੋਹਣਾ ਲੱਭਦਾ ਹੈ ਦੰਮ ਲੈਣੇ ਤੇ, ਨਾਲੇ ਕੁੜੀ ਦੇ ਘਰ ਰਿਜ਼ਕ ਨਹੀਂ ਰਹਿੰਦਾ। ਕੁੜੀ ਬਹੁਤ ਦੁਖੀ ਹੁੰਦੀ ਹੈ, ਨਾਲੇ ਕੁੜੀ ਵਿਭਿਆਚਾਰਨੀ ਹੋਏ ਜਾਂਦੀ ਹੈ, ਬਹੁਤ ਥਾਈਂ ਖਰਾਬ ਹੁੰਦੀ ਹੈ। ਇਹ ਸਾਰਾ ਪਾਪ ਮਾਪਿਆਂ ਕੋ ਲੱਗਦਾ ਹੈ।

ਕੁੜੀਆਂ ਵੇਚਣ ਦੀ ਕੁਰੀਤੀ ਵਿਰੁੱਧ ਸੱਚੇ ਪਾਤਸ਼ਾਹ ਜੀ ਨੇ ਕੁੜੀਆਂ ਦੇ ਮਾਪਿਆਂ ਨੂੰ ਇਸ ਭੈੜ ਤੋਂ ਵਰਜਿਤ ਕੀਤਾ। ਬਾਲ ਵਿਆਹ ਦੇ ਵਿਰੁੱਧ ਠੋਸ ਕਦਮ ਚੁੱਕਿਆ ਤੇ ਵਿਆਹ ਦੀ ਆਯੂ ਨਿਰਧਾਰਿਤ ਕਰ ਦਿੱਤੀ--ਅਠਾਰਾਂ ਬਰਸ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਵਿਆਹ ਕਰਨਾ, ਉਰੇ ਨਹੀਂ ਕਰਨਾ। ਸੱਚੇ ਪਾਤਸ਼ਾਹ ਜੀ ਨੇ ਅਨੰਦ ਕਾਰਜ ਦੀ ਮਰਿਯਾਦਾ ਸਥਾਪਿਤ ਕੀਤੀ ਤੇ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ

ਵਿਖੇ ਜੇਠ ਸੁਦੀ ੧੦, ੧੯੨੦ ਬਿਕਰਮੀ ਅਨੁਸਾਰ ੩ ਜੂਨ, ੧੮੬੩ ਈ: ਨੂੰ ਛੇ ਜੋੜਿਆਂ ਨੂੰ ਵਿਵਾਹਿਤ ਬੰਧਨਾ ਵਿੱਚ ਬੰਨਕੇ, ਬਾਹਮਣਾਂ, ਪੰਡਿਤਾਂ ਦੀਆਂ ਕੁਰੀਤੀਆਂ ਦੇ ਵਿਰੁਧ ਇੱਕ ਠੋਸ ਕਦਮ ਉਠਾਇਆ। ਇੱਥੇ ਹੀ ਬੱਸ ਨਹੀਂ, ਸਗੋਂ ਜਾਤ-ਪਾਤ ਦੇ ਭਰਮਾਂ ਦਾ ਖੰਡਨ ਕਰਦਿਆਂ ਹੋਇਆਂ ਤਰਖਾਣ ਦੀ ਲੜਕੀ ਅਰੋੜੇ ਨਾਲ ਤੇ ਅਰੋੜਿਆਂ ਦੀ ਲੜਕੀ ਛੀਂਬਿਆਂ ਦੇ ਘਰ ਵਿਆਹ ਕੇ ਇੱਕ ਹੋਰ ਪਹਿਲ ਕਦਮੀ ਕੀਤੀ।

ਵਿਧਵਾ ਪਤੀ ਮਰ ਜਾਣ ਦੇ ਸ਼ੋਕ ਵਿੱਚ ਡੁੱਬੀ ਰਹਿੰਦੀ, ਘੁਲ-ਘੁਲ ਕੇ ਆਪਣਾ ਜੀਵਨ ਨਸ਼ਟ ਕਰਦੀ ਰਹਿੰਦੀ, ਤੇ ਦੂਸਰਾ ਸਮਾਜ ਦੀਆਂ ਭੈੜੀਆਂ ਨਜ਼ਰਾਂ, ਤਾਹਨੇ, ਮਿਹਣੇ। ਵਿਧਵਾ ਵਿਆਹ ਦੀ ਖੁਲ੍ਹ ਦੇ ਕੇ ਆਪ ਨੇ ਇਸਤਰੀ ਜੀਵਨ ਨੂੰ ਹੋਰ ਵੀ ਸੁਖੀ ਬਣਾ ਦਿੱਤਾ। ਪਹਿਲਾਂ ਲੋਕਾਂ ਨੇ ਘੋਰ ਵਿਰੋਧਤਾ ਕੀਤੀ, ਪਰ ਸਤਿਗੁਰੂ ਜੀ ਦੇ ਸਮਝਾਉਨ ਬੁਝਾਉਣ ਤੇ ਉਹਨਾਂ ਨੂੰ ਸਮਝ ਆ ਗਈ ਕਿ ਵਿਧਵਾ ਵਿਆਹ ਕਰਨ ਨਾਲ ਹੀ ਦੇਸ਼ ਉ ੱਨਤ ਤੇ ਖੁਸ਼ਹਾਲ ਹੋ ਸਕਦਾ ਹੈ। ਹੋਰਨਾ ਲੋਕਾਂ ਤੇ ਵੀ ਇਸਦਾ ਡੂੰਘਾ ਪ੍ਰਭਾਵ ਪਿਆ।

ਖਾਲਸਾ ਪੰਥ ਦੀ ਸਾਜਨਾ ਕਰਨ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮਾਜਕ ਉਚ-ਨੀਚ ਦੀ ਪਰਵਾਹ ਨਾ ਕਰਦੇ ਹੋਏ ਅੰਮ੍ਰਿਤ ਪ੍ਰਚਾਰ ਕੀਤਾ ਪਰ ਇਹ ਸਿਰਫ ਖਾਲਸੇ (ਪੁਰਖਾਂ) ਤਕ ਹੀ ਸੀਮਿਤ ਸੀ। ਪਰ ਪੂਜਯ ਗੁਰਦੇਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸਾ ਪੰਥ ਦੀ ਸਾਜਨਾ ਕਰਨ ਲੱਗਿਆਂ ਪੁਰਖ ਦੇ ਨਾਲ-ਨਾਲ ਇਸਤ੍ਰੀ ਨੂੰ ਵੀ, ਸਣੇ ਕੇਸੀ ਇਸ਼ਨਾਨ ਕਰਾਕੇ, ਪੰਜ ਕਕਾਰ ਦੀ ਰਹਿਤ ਧਾਰਨ ਕਰਾਕੇ, ਅੰਮ੍ਰਿਤਧਾਰੀ ਬਣਾ ਦਿੱਤਾ। ਅੰਮ੍ਰਿਤ ਦੇ ਮਿਠੇ-ਮਿਠੇ ਸੋਮੇ ਦਾ ਸੁਆਦ ਹੁਣ ਨਾਰੀ ਵੀ ਅਸਵਾਦਨ ਕਰ ਸਕਦੀ ਸੀ। ਕਿੰਨੀਆਂ ਭਾਗਸ਼ਾਲੀ ਸਨ ਉਹ ਮਾਤਾਵਾਂ, ਜਿੰਨਾਂ ਨੇ ਸਭ ਤੋਂ ਪਹਿਲਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿਤ੍ਰ ਕਰ-ਕੰਵਲਾਂ ਰਾਹੀਂ ਅੰਮ੍ਰਿਤ-ਪਾਨ ਕਰਕੇ, ਮਰਯਾਦਾ ਦਾ ਅਰੰਭ ਕੀਤਾ। ਉਹ ਪੂਜਨੀਕ ਮਾਤਾਵਾਂ ਸਨ

੧ ਮਾਤਾ ਖੇਮ ਕੌਰ ਜੀ ਦਿੜ੍ਹ ਪੁਰਾ।
੨ ਮਾਤਾ ਸਾਹਿਬ ਕੌਰ ਜੀ।
੩ ਮਾਤਾ ਮਾਨ ਕੌਰ ਜੀ।
੪ ਮਾਤਾ ਖੇਮ ਕੌਰ ਜੀ (ਪਿੰਡ ਸਿਆੜ)।
੫ ਮਾਤਾ ਕਰਮ ਕੌਰ ਜੀ।
੬ ਮਾਤਾ ਬਚਿੱਤਰ ਕੌਰ ਜੀ।
੭ ਮਾਤਾ ਧੰਨ ਕੌਰ ਜੀ।

੮ ਮਾਤਾ ਇੰਦ ਕੌਰ ਜੀ।
੯ ਮਾਤਾ ਰਾਮ ਕੌਰ ਜੀ।
੧੦ ਮਾਤਾ ਜੱਸਾਂ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ)।

ਇਸ ਤੋਂ ਪਿੱਛੋਂ ਅਨੇਕਾਂ ਹੀ ਮਾਈਆਂ ਨੇ ਅੰਮ੍ਰਿਤ ਪਾਨ ਕਰਕੇ ਅਪਨੇ ਜਨਮ ਸਫਲ ਕੀਤੇ। ਸਿਰਾਂ ਦੇ ਪ੍ਰਾਂਦੇ ਤੇ ਗਹਿਣੇ ਲਾਹ ਦਿੱਤੇ, ਕੋਝੇ ਪਹਿਰਾਵੇ ਤਿਆਗ ਕੇ ਸਫੈਦ ਬਸਤ੍ਰ ਧਾਰਨ ਕਰ ਲਏ, ਹਰ ਰੋਜ਼ ਸਣੇ ਕੇਸੀ ਇਸ਼ਨਾਨ ਕਰਨਾ ਅਰੰਭ ਕਰ ਦਿੱਤਾ, ਪੰਜ ਕਕਾਰ ਧਾਰਨ ਕਰ ਲਏ, ਨਾਮ ਬਾਣੀ ਦੇ ਰੰਗ ਵਿੱਚ ਰੰਗੀਆਂ ਗਈਆਂ, ਕਲਹ-ਕਲੇਸ਼ ਨਿਵਰਿਤ ਹੋ ਗਿਆ, ਜੀਵਨ ਵਿੱਚ ਖੁਸ਼ੀਆਂ ਦਾ ਸਮੁੰਦ੍ਰ ਠਾਠਾਂ ਮਾਰ ਉਠਿਆ, ਵਿਸ਼ੈ ਵਾਸਨਾ ਦੀ ਕਾਲਖ ਲਹਿ ਗਈ, ਦੈਵੀ ਗੁਣਾਂ ਦੀ ਫੁਲਵਾੜੀ ਪ੍ਰਫੁਲਿਤ ਹੋ ਗਈ, ਜਿਸਦੀ ਭਿੰਨੀ-ਭਿੰਨੀ ਸੁਗੰਧ ਦੂਰਦੂ ਰ ਦੇਸ਼ ਦੇ ਹਰ ਕੋਨੇ ਵਿੱਚ ਫੈਲ ਗਈ। ਕਈਆਂ ਨੂੰ ਇਹ ਸਭ ਕੁਝ ਚੰਗਾ ਨਾ ਲੱਗਿਆ, ਪਰ ਉਹਨਾਂ ਨੂੰ ਚੰਗੀ ਤਰ੍ਹਾਂ ਸਮਝਾਇਆ ਗਿਆ ਕਿ ਸੰਤਾਨ ਉੱਤੇ ਸਭ ਤੋਂ ਜ਼ਿਆਦਾ ਅਸਰ ਉਸਦੀ ਮਾਤਾ ਦਾ ਹੀ ਪੈਂਦਾ ਹੈ। ਇਸ ਲਈ ਮਾਤਾ ਦਾ ਜੀਵਨ ਉੱਚਾ-ਸੁੱਚਾ ਤੇ ਅੰਮ੍ਰਿਤਮਈ ਹੋਣਾ ਚਾਹੀਦਾ ਹੈ। ਮਾਤਾ ਖੇਮ ਕੌਰ ਜੀ ਨੇ ਸ਼ਹੀਦ ਬਾਲਕ ਬਿਸ਼ਨ ਸਿੰਘ ਨੂੰ ਜਨਮ ਦਿੱਤਾ ਤੇ ਉਸਨੂੰ ਗਿਆਨ ਦੇਕੇ ਸ਼ਹਾਦਤ ਲਈ ਤਿਆਰ ਬਰ ਤਿਆਰ ਕੀਤਾ। ਹੀਰਾ ਸਿੰਘ ਜੀ ਦੀ ਮਾਤਾ ਮਤਾਬ ਕੌਰ ਜੀ ਨੇ ਆਪਣੇ ਪੁੱਤਰ ਨੂੰ ਦੇਸ਼ ਸੇਵਾ ਦੀ ਲਗਨ ਲਾਈ ਤੇ ਆਪਣੇ ਪਿਆਰੇ ਪੁੱਤਰ ਨੂੰ ਦੇਸ਼ ਤੇ ਧਰਮ ਦੀ ਖਾਤਿਰ ਕੁਰਬਾਨ ਹੋਣ ਦਾ ਉਪਦੇਸ਼ ਦਿੱਤਾ।

ਭਾਰਤ ਵਿੱਚ ਅੰਗ੍ਰੇਜ਼ੀ ਰਾਜ ਦੀਆਂ ਜੜ੍ਹਾਂ ਉਖਾੜਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਾਰੇ ਭਾਰਤ ਨੂੰ ਜਥੇ-ਬੰਦ ਕਰਨ ਦਾ ਪ੍ਰੋਗ੍ਰਾਮ ਬਣਾਇਆ। ਐਸੇ ਸਮੇਂ ਵਿੱਚ ਸਤਿਗੁਰੂ ਜੀ ਨੇ ਬਾਈ ਸੂਬਿਆਂ ਦੀ ਸਾਜਨਾ ਕੀਤੀ। ਕਿੰਨੇ ਫਖਰ ਦੀ ਗੱਲ ਹੈ ਕਿ ਪੁਰਖਾਂ ਦੇ ਨਾਲ ਮਾਈ ਹੁਕਮੀ ਜੀ ਨੂੰ ਵੀ ਸੂਬਾ ਥਾਪਿਆ ਗਿਆ। ਸ੍ਰੀ ਸਤਿਗੁਰੂ ਜੀ ਨੇ ਇਹਨਾਂ ਨੂੰ ਮਾਈਆਂ ਦੀ ਜਥੇ-ਬੰਦੀ ਕਰਨ ਲਈ ਨੀਯਤ ਕੀਤਾ ਸੀ। ੧੯੨੮ ਬਿਕਰਮੀ ਵਿੱਚ ਆਪਜੀ ਨੂੰ ਨਜ਼ਰ ਬੰਦ ਕਰ ਦਿੱਤਾ ਤੇ ਆਪ ਜੀ ਸਾਰੀ ਉਮਰ ਅੰਗ੍ਰੇਜ਼ਾਂ ਦੇ ਵਿਰੁੱਧ ਪਰਚਾਰ ਕਰਦੇ ਰਹੇ। ਆਪ ਜੀ ਨੂੰ ਬਾਗੀਆਂ ਦਾ ਨੇਤਾ ਕਿਹਾ ਜਾਂਦਾ ਸੀ। ਅਜ਼ਾਦੀ ਦੇ ਪੇੜ ਨੂੰ ਪ੍ਰਫਫੁਲਿਤ ਕਰਨ ਲਈ, ਇਸਤ੍ਰੀਆਂ ਨੇ ਮਰਦਾਂ ਨਾਲ ਮੋਢੇ ਨਾਲ ਮੋਢਾ ਲਗਾ ਕੇ ਨਿਰੰਤਰ ਮਿਹਨਤ ਕੀਤੀ। ਮਾਤਾ ਰਾਮ ਕੌਰ ਜੀ ਨੇ ਸਿੰਘਾਂ ਦੀ ਸੇਵਾ ਕਰਨ ਦਾ ਜਿੰਮਾ ਅਪਣੇ ਤੇ ਲਿਆ ਹੋਇਆ ਸੀ। ਅੰਗ੍ਰੇਜ਼ੀ ਪੁਲਿਸ ਦਾ ਪਹਿਰਾ ਹਰ

ਵੇਲੇ ਇਨ੍ਹਾਂ ਦੇ ਘਰ ਤੇ ਰਹਿੰਦਾ, ਜਿਹੜਾ ਸਿੱਖ ਇਹਨਾਂ ਦੇ ਘਰ ਆਉਂਦਾ ਉਸ ਉੱਤੇ ਕਰੜੀ ਨਿਗਰਾਨੀ ਰੱਖੀ ਜਾਂਦੀ। ਮਾਈ ਘੁੱਲੀ ਨੂੰ ਅੰਗ੍ਰੇਜ਼ਾਂ ਨੇ ਬਾਗੀਆਂ ਦੀ ਸਹਾਇਕ ਸਮਝ ਕੇ ਨਜ਼ਰ ਬੰਦ ਰੱਖਿਆ। ਬੀਬੀ ਕਰਮੋਂ ਨੂੰ ਗੁਜਰਵਾਲ ਵਿੱਚ ਅੰਗ੍ਰੇਜ਼ਾਂ ਨੇ ਨਜ਼ਰਬੰਦ ਕੀਤਾ। ਅੰਗ੍ਰੇਜ਼ਾਂ ਨੇ ਜਦੋਂ ਇਹਨਾਂ ਦੇ ਸਹੁਰੇ ਘਰ ਦੀ ਤਲਾਸ਼ੀ ਲਈ, ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਚੋਗਾ ਤੇ ਦੋ ਹੁਕਮਨਾਮੇ ਰੰਗੂਨ ਤੋਂ ਆਏ ਹੋਏ ਹਾਸਿਲ ਕੀਤੇ। ਮਾਈ ਭਾਗਨ ਨੂੰ ਵੀ ਨਜ਼ਰ ਬੰਦ ਕੀਤਾ ਗਿਆ। ਇਹ ਦਲੇਰ, ਨਿਡਰ, ਬਹਾਦਰ ਮਾਂ ਘੋੜੇ ਦੀ ਸਵਾਰੀ ਚੰਗੀ ਤਰ੍ਹਾਂ ਕਰ ਸਕਦੀ ਸੀ। ਇਸੇ ਕਰਕੇ ਸਤਿਗੁਰੂ ਰਾਮ ਸਿੰਘ ਜੀ ਨਾਲ ਦੌਰੇ ਤੇ ਵੀ ਗਈ। ਕਈ ਵਾਰ ਚੀਨੀ ਘੋੜੀ ਨਾਲ ਵੀ ਦੌੜ ਲੈਂਦੀ ਸੀ। ਜਦੋਂ ਸਤਿਗੁਰੂ ਜੀ ਨੇ ਮਸਤਾਨੇ ਦਲ ਦੀ ਸਥਾਪਨਾ ਕੀਤੀ, ਉਸ ਵੇਲੇ ਉਸ ਦਲ ਦੀ ਅਗਵਾਈ ਮਾਤਾ ਖੇਮ ਕੌਰ ਤੇ ਇੰਦ ਕੌਰ ਨੇ ਕੀਤੀ। ਇਹਨਾਂ ਮਾਈਆਂ ਦਾ ਗੱਡਾ ਸਭ ਤੋਂ ਮੂਹਰੇ ਹੁੰਦਾ ਤੇ ਇਹਨਾਂ ਦੋਹਾਂ ਦੇ ਹੱਥਾਂ ਵਿੱਚ ਆਜ਼ਾਦੀ ਦਾ ਨਿਸ਼ਾਨ ਸੀ। ਬੜੀ ਸੁਰੀਲੀ ਆਵਾਜ਼ ਵਿੱਚ ਇਹ ਸ਼ਬਦ–

ਮੋਹਿ ਮਰਨੇ ਕਾ ਚਾਉ ਹੈ ਮਰਾਂ ਤਾਂ ਹਰ ਕੇ ਦੁਵਾਰ

–ਪੜ੍ਹਕੇ ਦੇਸ਼ ਤੇ ਧਰਮ ਦੀ ਖਾਤਿਰ ਆਪਾ ਵਾਰਨ ਦੇ ਵਲ–ਵਲੇ ਪ੍ਰਗਟ ਕਰਦੀਆਂ। ਉਹਨਾਂ ਨੂੰ ਗੁਲਾਮੀ ਦੇ ਰਾਜ ਵਿੱਚ ਜਿਊਣ ਨਾਲੋਂ ਮੌਤ ਚੰਗੀ ਲੱਗਦੀ ਸੀ। ਇਹਨਾਂ ਨੂੰ ਦੋ ਸਾਲ ਬਹਾਦਰ ਗੜ੍ਹ ਦੇ ਕਿਲ੍ਹੇ ਵਿੱਚ ਨਜ਼ਰਬੰਦ ਰੱਖਿਆ ਗਿਆ। ਇਹਨਾਂ ਮਰਦਾਨੀਆਂ, ਵੀਰਾਂਗਨਾਂ ਦੀ ਨਿਡਰਤਾ, ਬਹਾਦਰੀ, ਦਲੇਰੀ, ਦੇਸ਼ ਪਿਆਰ ਲਈ ਨਿਛਾਵਰ ਹੋਣ ਦੀ ਚਾਹ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਤੇ ਅਪਾਰ, ਅਸੀਮ ਬਖਸ਼ਸ਼ਾਂ ਦੇ ਫਲ ਸਵਰੂਪ ਹੀ ਤਾਂ ਸੀ।

ਮਾਤਾ ਰਾਮ ਕੌਰ, ਸਤਿਗੁਰੂ ਜੀ ਦੀ ਮਾਸੀ ਦਾ ਘਰ ਨਾਮਧਾਰੀ ਕੇਂਦਰ ਬਣਿਆ ਹੋਇਆ ਸੀ ਤੇ ਮਾਤਾ ਜੀ ਸਤਿਗੁਰੂ ਜੀ ਨੂੰ ਅਕਾਲ ਪੁਰਖ ਦਾ ਸਾਕਾਰ ਰੂਪ ਸਮਝਦੇ ਹੋਏ ਉਹਨਾਂ ਦੀ ਸਿੱਖੀ ਸੇਵਾ ਵਿੱਚ ਜੁੱਟੇ ਰਹਿੰਦੇ।

ਅਨਪੜ੍ਹਤਾ ਜਹਾਲਤ ਦੀ ਜ਼ਿੱਲਤ ਵਿੱਚ ਫਸੀ ਹੋਈ ਨਾਰੀ ਨੂੰ ਪੂਜਯ ਗੁਰਦੇਵ ਜੀ ਨੇ ਵਿੱਦਿਆ ਦਾ ਚਾਨਣ ਪ੍ਰਦਾਨ ਕਰਕੇ, ਉਸਦੇ ਦਿਮਾਗ ਨੂੰ ਰੌਸ਼ਨ ਕੀਤਾ। ਇਹ ਉਹ ਸਮਾਂ ਸੀ ਜਦੋਂ ਅੰਗ੍ਰੇਜ਼ ਮਿਸਟਰ ਮੱਕਾਲੇ ਦੀ ਆਪਣੇ ਹੀ ਢੰਗ ਦੀ ਵਿੱਦਿਅਕ ਪ੍ਰਣਾਲੀ ਨਾਲ ਕਲਰਕ ਬਣਾਉਂਣ ਦੀ ਯੋਜਨਾ ਬਣਾ ਰਹੇ ਸਨ। ਸ੍ਰੀ ਸਤਿਗੁਰੂ ਜੀ ਨੇ

ਐਸੇ ਸਮੇਂ ਵਿੱਚ ਵਿੱਦਿਆ ਦੀ ਮਹੱਤਤਾ ਨੂੰ ਧਿਆਨ ਵਿੱਚ ਰੱਖਦਿਆਂ ਹੋਇਆਂ ਇਸਤਰੀਆਂ ਨੂੰ ਵੀ ਪੜ੍ਹਨ ਲਈ ਪ੍ਰੇਰਨਾ ਦਿੱਤੀ। ਅੰਗ੍ਰੇਜ਼ੀ ਵਿੱਦਿਅਕ ਪ੍ਰਣਾਲੀ ਦੇ ਵਿਰੁੱਧ ਆਪਣੇ ਹੀ ਢੰਗ ਨਾਲ ਸਿੱਖਿਆ ਦੇਣ ਦੇ ਪ੍ਰਬੰਧ ਕੀਤੇ ਗਏ ਤੇ ਅੰਗ੍ਰੇਜ਼ੀ ਸਕੂਲ ਵਿੱਚ ਪੜ੍ਹਨ ਦਾ ਬਿਲਕੁਲ ਨਿਸ਼ੇਧ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਨੇ ਬੀਬੀ ਨੰਦਾ ਨੂੰ ਲਿਖੇ ਹੁਕਮਨਾਮੇ ਵਿੱਚ ਸਪਸ਼ਟ ਤੌਰ ਤੇ ਲਿਖਿਆ--ਬੀਬੀ ਨੰਦਾ ਲੜਕੀਆਂ ਬਹੂਆਂ ਨੂੰ ਭੀ ਅੱਖਰ ਪੜ੍ਹਾ ਦੇਣੇ, ਬਾਣੀ ਕੰਠ ਕਰਾ ਲੈਣੀ। ਇਸ ਤਰ੍ਹਾਂ ਛੋਟੀਆਂ ਬੱਚੀਆਂ, ਕੁੜੀਆਂ, ਬਹੂਆਂ ਸਭ ਲਈ ਵਿੱਦਿਆ ਗ੍ਰਹਿਣ ਕਰਨੀ ਜ਼ਰੂਰੀ ਹੋ ਗਈ।

ਦਇਆ ਤੇ ਸੰਜਮ ਦੀ ਮੂਰਤੀ, ਆਪ ਜੀ ਦੀ ਪੂਜਨੀਕ ਮਾਤਾ ਸਦਾ ਕੌਰ ਜੀ ਨੇ ਬਾਬਾ ਜਵਾਹਰ ਸਿੰਘ ਜੀ ਕੋਲੋਂ ਜਪੁਜੀ, ਆਸਾ ਦੀ ਵਾਰ ਕੰਠ ਕਰਕੇ, ਪੰਜ ਕਕਾਰ ਦੀ ਰਹਿਤ ਧਾਰਨ ਕਰਕੇ ਅੰਮ੍ਰਿਤ ਪਾਨ ਕੀਤਾ ਸੀ।

ਪੂਜਯ ਮਾਤਾ ਜੱਸਾਂ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ, ਨੇ ਵੀ ਬਾਬਾ ਜਵਾਹਰ ਸਿੰਘ ਜੀ ਤੋਂ ਗੁਰਮੁਖੀ ਪੜ੍ਹੀ ਤੇ ਸ੍ਰੀ ਗ੍ਰੰਥ ਸਾਹਿਬ ਜੀ ਦੇ ਪਾਠ ਕੀਤੇ, ਪੰਜ ਗ੍ਰੰਥੀ ਕੰਠ ਕੀਤੀ ਤੇ ਸੰਮਤ ੧੯੧੫ ਵਿੱਚ ਪਿੰਡ ਸਿਆੜ ਵਿੱਚ ਅੰਮ੍ਰਿਤ ਪਾਨ ਕੀਤਾ ਸੀ।

ਬੀਬੀ ਕਰਮ ਕੌਰ ਜੀ ਗੁੱਜਰਵਾਲ ਵੀ ਪੜ੍ਹੇ ਲਿਖੇ ਸਨ। ਇਹਨਾਂ ਨੇ ਤਾਂ ਆਪਣੇ ਪਿੰਡ ਵਿੱਚ ਮਾਈਆਂ ਬੀਬੀਆਂ ਨੂੰ ਗੁਰਮੁਖੀ ਪੜ੍ਹਾ ਕੇ, ਬਾਣੀ ਦਾ ਪਾਠ ਕਰਨ ਤੇ ਲਗਾ ਦਿੱਤਾ। ਵਿੱਦਿਆ ਪ੍ਰਦਾਨ ਕਰਨ ਦੇ ਨਾਲ ਨਾਲ ਸਮਾਜਿਕ ਸੁਧਾਰ ਵੀ ਕੀਤੇ। ਗਰੇਵਾਲਾਂ ਦੇ ਪਿੰਡ ਵਿੱਚ ਜੰਮਦੀ ਕੁੜੀ ਨੂੰ ਮਾਰਨ ਦਾ ਰਿਵਾਜ ਬੰਦ ਕਰ ਦਿੱਤਾ। ਪਾਣੀ ਭਰਨ ਵਾਸਤੇ ਖੂਹੀਆਂ ਲਵਾਈਆਂ। ਬੜੇ ਪਿਆਰ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਸਤੇ ਕਾਲੀ ਕੰਬਲੀ ਤਿਆਰ ਕੀਤੀ ਜਿਸਨੂੰ ਪ੍ਰਦੇਸ ਗਵਨ ਦੇ ਸਮੇਂ ਸਤਿਗੁਰੂ ਜੀ ਨੇ ਆਪਣੇ ਉੱਤੇ ਸਜਾਇਆ ਸੀ।

ਮਾਈ ਸਾਹਿਬੋ ਵੇਦਾਂਤ ਦਾ ਗਿਆਨ ਰੱਖਦੀ ਸੀ। ਜਿਸਦਾ ਉਸਨੂੰ ਬਹੁਤ ਅਹੰਕਾਰ ਸੀ। ਉਸਦਾ ਅਹੰਮ ਭਾਵ ਦੂਰ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਰਧ ਕੁੰਭੀ ਦੇ ਸਮੇਂ ਹਰਿਦਵਾਰ ਵਿਖੇ ਉਸਦੇ ਢਾਈ ਸਾਲ ਦੇ ਲੜਕੇ ਲਾਲ ਸਿੰਘ ਸਮੇਤ ਚਿਤਾ ਵਿੱਚ ਬਿਠਾਇਆ ਸੀ ਅਤੇ ਉਸਤੇ ਆਪਣੀ ਕਾਲੀ ਕੰਬਲੀ ਪਾ ਦਿੱਤੀ ਸੀ।

ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਸਦਕਾ ਉਸਦੇ ਇੱਕ ਰੋਮ ਨੂੰ ਵੀ ਮਣਾਂ ਮੂੰਹੀਂ ਲੱਕੜੀ ਬਲਣ ਤੇ ਵੀ ਸੇਕ ਤਕ ਨਾ ਲੱਗਾ।

ਬੀਬੀ ਨੰਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੁਪੁੱਤਰੀ ਨੇ ਬਾਲ ਉਮਰ ਵਿੱਚ ਹੀ ਬਾਬਾ ਜਵਾਹਰ ਸਿੰਘ ਜੀ ਤੋਂ ਬਾਣੀ ਕੰਠ ਕੀਤੀ ਅਤੇ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕੀਤਾ।

ਇਕ ਵਾਰੀ ਸੂਬਾ ਜੀ ਆਪਣੇ ਨਾਲ ਆਪਣੀਆਂ ਦੋਹਾਂ ਬੱਚੀਆਂ (ਮਾਤਾ ਜੀਵਨ ਕੌਰ ਜੀ ਤੇ ਫਤਹਿ ਕੌਰ ਜੀ) ਨੂੰ ਨਾਲ ਲੈ ਕੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਗਏ। ਉਥੇ ਜਾ ਕੇ ਦੋਵੇਂ ਭੈਣਾ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਿਰ ਹੋਈਆਂ ਤਾਂ ਮਾਤਾ ਫਤਹਿ ਕੌਰ ਜੀ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਇਹ ਸ਼ਬਦ ਪੜ੍ਹਿਆ।

ਤੁਧੁ ਧਿਆਇਨਿ ਬੇਦ ਕਤੇਬਾ ਸਣੁ ਖੜੇ।।
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ।।
ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ।।
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ।।
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ।।
ਕੂੜਹੁ ਕਰੇ ਵਿਣਾਸੁ ਧਰਮੇ ਤਗੀਐ।।
ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ।।

ਇਹ ਸ਼ਬਦ ਸੁਣ ਸਤਿਗੁਰੂ ਜੀ ਅਤਿ ਪ੍ਰਸੰਨ ਹੋਏ ਤੇ ਦੋਹਾਂ ਨੂੰ ਆਪਣੇ ਪਵਿੱਤਰ-ਹਸਤ ਕੰਵਲਾਂ ਨਾਲ ਸੰਤਰਿਆਂ ਦਾ ਪ੍ਰਸ਼ਾਦ ਦਿੱਤਾ। ਮਾਤਾ ਜੀਵਨ ਕੌਰ ਦੇ ਸਿਰ ਤੇ ਹੱਥ ਰੱਖ ਕੇ ਇਹ ਵਰ ਦਿੱਤਾ ਕਿ ਇਹ ਜਗਤ ਮਾਤਾ ਹੋਵੇਗੀ ਤੇ ਦੋਹਾਂ ਨੂੰ ਹੁਕਮ ਦਿੱਤਾ ਦੋਵੇਂ ਭੈਣਾਂ ਪੜ੍ਹਿਆ ਕਰੋ ਅਤੇ ਇਕੱਠੀਆਂ ਹੀ ਮਿਲ ਕੇ ਰਿਹਾ ਕਰੋ।

ਸੱਚੇ ਪਾਤਸ਼ਾਹ ਜੀ ਦੀਆਂ ਅਸੀਮ ਖੁਸ਼ੀਆਂ ਪ੍ਰਾਪਤ ਕਰਕੇ ਮਾਤਾ ਜੀਵਨ ਕੌਰ ਜੀ, ਸ੍ਰੀ ਗੁਰੂ ਹਰੀ ਸਿੰਘ ਜੀ ਦੇ ਮਹਿਲ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਾਤਾ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਆਪ ਦਇਆ, ਮਮਤਾ, ਸਬਰ, ਸੰਤੋਖ, ਕਰੁਣਾ, ਵਾਤਸਲਯ ਦਾ ਅਥਾਹ ਭੰਡਾਰ ਤੇ ਸੇਵਾ ਦੇ ਪੁੰਜ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ

ਫਰਮਾਇਆ ਕਰਦੇ ਸਨ ਕਿ ਮਾਤਾ ਜੇਕਰ ਇੱਕ ਬੁੱਕ ਵੰਡਦੀ ਹੈ ਤੇ ਹੋਰ ਦੋ ਦਾ ਵਾਧਾ ਹੋ ਜਾਂਦਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਮਾਤਾ ਭੁਪਿੰਦਰ ਕੌਰ ਜੀ ਤਪ, ਤੇਜ, ਤਿਆਗ ਤੇ ਸੇਵਾ ਦੀ ਪ੍ਰਤਿਮਾ ਸਨ। ਮਾਈਆਂ ਦਾ ਪਹਿਲਾ ਨਿਤਨੇਮ ਮਾਤਾ ਭੁਪਿੰਦਰ ਕੌਰ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਆਗਿਆ ਲੈ ਕੇ ਕੀਤਾ ਸੀ। ਜਦ ਸ੍ਰੀ ਸਤਿਗੁਰੂ ਜੀ ਨੇ ਆਪਣਾ ੪੦ ਦਿਨ ਦਾ ਨਿਤਨੇਮ ਕੀਤਾ ਤਦ ਮਾਤਾ ਜੀ ਨੇ ਵੀ ਅਰਜ਼ ਕਰ ਦਿੱਤੀ ਕਿ--ਮੈਂਨੂੰ ਆਗਿਆ ਹੋਵੇ ਤਾਂ ਮੈਂ ਵੀ ਮਾਈਆਂ ਨਾਲ ਲੈ ਕੇ ੪੦ ਦਿਨ ਨਿਤਨੇਮ ਕਰਾਂ। ਅਰਜ਼ ਪ੍ਰਵਾਨ ਹੋ ਗਈ ਸੀ। ਭਾਵੇਂ ਮਾਈਆਂ ਨੂੰ ਅੰਮ੍ਰਿਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਛਕਾਇਆ ਪਰ ਮਾਈਆਂ ਦਾ ਸਿੰਘਾਂ ਤੋਂ ਵੱਖਰਾ ਨਿਤਨੇਮ ਸਭ ਤੋਂ ਪਹਿਲਾਂ ਮਾਤਾ ਭੁਪਿੰਦਰ ਕੌਰ ਜੀ ਨੇ ਕਰਾਇਆ। ਮਾਤਾ ਭੁਪਿੰਦਰ ਕੌਰ ਜੀ ਦੀ ਚੜ੍ਹਾਈ ਕਰ ਜਾਣ ਦੀ ਤਿਥੀ ੨੯ ਭਾਦਰੋਂ ਸੰਮਤ ੧੯੮੧ ਹੈ। ਮਾਤਾ ਜੀ ਦੀ ਦੇਹ ਦਾ ਸਸਕਾਰ ਸ੍ਰੀ ਭੈਣੀ ਸਾਹਿਬ ਵਿਖੇ ਵਰਨੀਆਂ ਵਾਲੀ ਖੂਹੀ ਵਾਲੀ ਜਗ੍ਹਾ ਤੇ ਹੋਇਆ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਗੁਜਰਾਂਵਾਲੇ ਵਿੱਚ ਇੱਕ ਮਸਤਾਨੀ ਮਾਈ ਐਨੀਆਂ ਅਧਿਆਤਮਕ ਸਿਖਰਾਂ ਨੂੰ ਛੋਹ ਚੁੱਕੀ ਸੀ ਕਿ ਜਦੋਂ ਜੀ ਚਾਹੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰ ਲੈਂਦੀ ਸੀ। ਸੂਬਾ ਗੰਡਾ ਸਿੰਘ ਜੀ ਦਿੱਲੀ ਵਾਲੇ ਦੱਸਦੇ ਹਨ ਕਿ ਇੱਕ ਦਿਨ ਸੱਚੇ ਪਾਤਸ਼ਾਹ ਜੀ ਆਸਾ ਦੀ ਵਾਰ ਵਿੱਚੋਂ ਉਠਕੇ ਤੁਰ ਪਏ। ਸੂਬਾ ਜੀ ਅਤੇ ਭਾਈ ਵਜ਼ੀਰ ਸਿੰਘ ਜੀ ਵੀ ਸਤਿਗੁਰੂ ਜੀ ਦੇ ਮਗਰ-ਮਗਰ ਚਲ ਪਏ। ਅੱਗੇ-ਅੱਗੇ ਸਤਿਗੁਰੂ ਜੀ ਦੇ ਤੇ ਪਿਛੇ-ਪਿਛੇ ਦੋਵੇ ਸੇਵਿਕ। ਬੋਲਨਾ ਤੇ ਉਸ ਵੇਲੇ ਹੈ ਨਹੀ ਸੀ ਇਸ ਕਰਕੇ ਸਤਿਗੁਰੂ ਜੀ ਤੋਂ ਪੁਛਿੱਆ ਵੀ ਨਹੀ ਸੀ ਜਾ ਸਕਦਾ ਕਿ ਕਿਧਰ ਜਾਣਾ ਹੈ। ਚਲਦੇ-ਚਲਦੇ ਉਸ ਮਸਤਾਨੀ ਮਾਈ ਦੇ ਡੇਰੇ ਤੇ ਪਹੁੰਚ ਗਏ। ਅੱਗੇ ਮਸਤਾਨੀ ਮਾਈ ਦਰਸ਼ਨਾਂ ਦੀ ਤਾਂਘ ਵਿੱਚ ਤੜਪ ਰਹੀ ਸੀ। ਖੁਸ਼ੀ ਖੁਸ਼ੀ ਅੰਦਰ ਜਾ ਕੇ ਕਈ ਤਹਿਆਂ ਖੋਹਲ ਕੇ ਇੱਕ ਰੁਪਿਆ ਕੱਢ ਕੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਭੇਟ ਕੀਤਾ। ਸੱਚੇ ਪਾਤਸ਼ਾਹ ਜੀ ਨੇ ਫਿਰ ਦੀਵਾਨ ਵਿੱਚ ਆਣ ਦਰਸ਼ਨ ਦਿੱਤੇ। ਸਰਸੇ ਦੀ ਮਾਈ ਲਕਸ਼ਮੀ ਜੀ ਨੂੰ ਰਿਫਿਊਜੀਆਂ ਦੀ ਸੇਵਾ ਕਰਨ ਦਾ ਬਹੁਤ ਚਾਅ ਸੀ। ਇਸ ਤਰ੍ਹਾਂ ਹੋਰ ਅਣਗਿਣਤ ਮਾਈਆਂ ਸੱਚੇ ਪਾਤਸ਼ਾਹ ਜੀ ਦੇ ਉਪਦੇ ਸ਼ਾਂ ਤੇ ਚੱਲਕੇ ਜੀਵਨ ਸਫਲ ਕਰ ਰਹੀਆਂ ਸਨ।

ਸਤਿਗੁਰੂ ਰਾਮ ਸਿੰਘ ਜੀ ਨੇ ਜਿਹੜੇ ਪ੍ਰੋਗਰਾਮ ਉਲੀਕੇ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਨੂੰ ਅਮਲੀ ਜਾਮਾ ਪਹਿਨਾਇਆ। ਅਨੰਦ ਕਾਰਜ ਦੀ ਮਰਿਆਦਾ ਸਥਾਪਿਤ ਹੋ ਚੁੱਕੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਰ ਨਾਮਧਾਰੀ ਨੂੰ ਇਸ ਮਰਿਆਦਾ ਤੇ ਚਲਣ ਦੀ ਪ੍ਰੇਰਨਾ ਦਿੱਤੀ। ਦਾਜ-ਦਹੇਜ ਦੀ ਪ੍ਰਥਾ ਬਿਲਕੁਲ ਖਤਮ ਕਰ ਦਿੱਤੀ, ਮਾਈਆਂ ਨੂੰ ਹਾਰ-ਸ਼ਿੰਗਾਰ ਤਿਆਗ ਕੇ ਸਾਦਾ ਜੀਵਨ ਜੀਊਣ ਦੀ ਜਾਚ ਦੱਸੀ।

ਹੁਣ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸੇ ਹੀ ਪਰੰਪਰਾ ਨੂੰ ਅਗਾਂਹ ਲਿਜਾਂਦਿਆਂ ਹੋਇਆਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ, ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਸ੍ਰੀ ਭੈਣੀ ਸਾਹਿਬ ਦੀ ਸਥਾਪਨਾ ਕਰਕੇ ਕੁੜੀਆਂ ਨੂੰ ਵੀ ਮੁੰਡਿਆਂ ਦੀ ਪੱਧਰ ਤੇ ਆਪਣੀ ਨਾਮਧਾਰੀ ਮਰਿਆਦਾ ਵਿੱਚ ਰਹਿੰਦਿਆਂ ਹੋਇਆਂ ਉੱਚ ਦਰਜੇ ਦੀ ਵਿਦਿਆ ਪ੍ਰਾਪਤ ਕਰਨ ਦਾ ਸ਼ੁਭ ਅਵਸਰ ਪ੍ਰਦਾਨ ਕੀਤਾ ਹੈ। ਅੱਜ ਦੇ ਵਿਗਿਆਨਕ ਯੁੱਗ ਵਿੱਚ ਜਦੋਂ ਸਾਇੰਸ ਐਨੀ ਤਰੱਕੀ ਕਰ ਰਹੀ ਹੈ, ਮਾਈਆਂ ਵੀ ਹਰ ਖੇਤਰ ਵਿੱਚ ਉਨਤੀ ਦੇ ਪੱਖ ਤੇ ਅਗ੍ਰਸਰ ਹਨ।

ਭਾਰਤੀ ਨਾਰੀ ਨੂੰ ਅਜ ਵੀ ਦਾਜ-ਦਹੇਜ ਨਾ ਲਿਜਾਣ ਤੇ ਅੱਗ ਵਿੱਚ ਸਾੜਿਆ ਜਾਂਦਾ ਹੈ। ਕਈ ਤਰ੍ਹਾਂ ਨਾਲ ਅੱਤਿਆਚਾਰ ਦੀ ਸ਼ਿਕਾਰ ਹੋ ਰਹੀ ਹੈ ਉਹ। ਸਾਡੀ ਅਜੋਕੀ ਸਰਕਾਰ ਸਮਾਜ ਦੇ ਇਸ ਕੋਹੜ ਨੂੰ ਦੂਰ ਕਰਨ ਵਾਸਤੇ ਕਈ ਨਿਯਮ ਬਣਾ ਰਹੀ ਹੈ, ਪਰ ਅਸੀਂ ਨਾਮਧਾਰੀ ਇਸਤਰੀਆਂ ਕਿੰਨੀਆਂ ਭਾਗਸ਼ਾਲੀ ਹਾਂ ਕਿ ਵਿਅਕਤੀਗਤ ਸਤਿਗੁਰੂ ਜੀ ਦੇ ਛਤਰ-ਛਾਂ ਹੇਠਾਂ, ਇਹਨਾਂ ਭੈੜੀਆਂ ਰੀਤਾਂ ਦਾ ਪਰਛਾਵਾਂ ਵੀ ਸਾਡੇ ਤੇ ਨਹੀ ਪੈ ਸਕਦਾ ਤੇ ਜਿਸ ਦੇ ਫਲਸਵਰੂਪ ਸੁਖਮਈ ਤੇ ਸ਼ਾਂਤੀ ਭਰਪੂਰ ਜੀਵਨ ਜੀ ਰਹੀਆਂ ਹਾਂ।

ਅੱਜ ਸਾਡੇ ਸਾਹਮਣੇ ਮਾਤਾ ਚੰਦ ਕੌਰ ਜੀ ਹਨ। ਉਹਨਾਂ ਦਾ ਰਹਿਣਸ ਹਿਣ, ਸੇਵਾ ਭਾਵ, ਸਾਧ ਸੰਗਤ ਲਈ ਅਥਾਹ ਪਿਆਰ ਸਪਸ਼ਟ ਕਰਦਾ ਹੈ ਕਿ ਇਹ ਸਭ ਕੁਝ ਉਹਨਾਂ ਨੂੰ ਵਿਰਸੇ ਵਿੱਚ ਮਿਲਿਆ ਹੈ। ਆਓ ਅੱਜ ਅਸੀਂ ਸਾਰੀਆਂ ਆਪਣੀ ਬੁੱਕਲ ਵਿੱਚ ਝਾਤੀ ਮਾਰ ਕੇ ਵੇਖੀਏ ਕਿ ਅਸੀਂ ਕਿੱਥੇ ਕੁ ਖੜੀਆਂ ਹਾਂ ? ਆਪਾ ਪੜਚੋਲੀਏ, ਆਪਣਾ ਵਿਸ਼ਲੇਸ਼ਨ ਕਰੀਏ ਤੇ ਆਪਣੇ ਜੀਵਨ ਨੂੰ ਸ੍ਰੀ ਸਤਿਗੁਰੂ ਜੀ ਦੇ ਦੱਸੇ ਆਦੇਸ਼ਾਂ ਅਨੁਸਾਰ ਢਾਲ ਕੇ ਆਪਣੀਆਂ ਪੂਜਯ ਬਜ਼ੁਰਗ ਮਾਤਾਵਾਂ ਦੇ ਪੂਰਨਿਆਂ ਤੇ ਚਲਣ ਦੀ ਪ੍ਰੇਰਣਾ ਲਈਏ।

# ੬

# ਸਭਹਨ ਕੇ ਸਿਰਮੌਰ

ਮਨੁੱਖੀ ਮਨ ਦੀ ਘਾੜਤ ਅਨੋਖੀ ਜਿਹੀ ਹੀ ਹੈ, ਮਨ ਆਪਣੀਆਂ ਉਡਾਰੀਆਂ ਲਾ ਕੇ ਕਦੇ ਅਰਸ਼ਾਂ ਦੀ ਸੈਰ ਕਰਨ ਦੀ ਕੋਸ਼ਿਸ਼ ਕਰਦਾ ਹੈ, ਤੇ ਕਦੇ ਫਰਸ਼ਾਂ ਦੇ ਇੱਕ ਕਣ ਨੂੰ ਵੀ ਨਹੀਂ ਸਮਝ ਸਕਦਾ। ਸੋਚਦਾ ਤਾਂ ਕੁਝ ਹੋਰ ਹੈ, ਪਰ ਵਾਸਤਵਿਕਤਾ ਕੁਝ ਹੋਰ ਹੈ। ਇੱਕ ਘਰ ਵਿੱਚ ਰਹਿੰਦੇ ਹੋਏ ਜੀਵ ਵੀ ਚੰਗੀ ਤਰ੍ਹਾਂ ਇੱਕ ਦੂਸਰੇ ਨੂੰ ਨਹੀਂ ਸਮਝ ਸਕਦੇ, ਫਿਰ ਅਰਸ਼ਾਂ ਦੇ ਅਕਾਲ ਪੁਰਖ ਦਾ ਗਿਆਨ ਤੁੱਛ ਬੁੱਧੀ ਕਿਵੇਂ ਪਾ ਸਕਦੀ ਹੈ ?

ਏਵਡੁ ਊਚਾ ਹੋਵੈ ਕੋਇ।। ਤਿਸੁ ਊਚੇ ਕਉ ਜਾਣੈ ਸੋਇ।।

ਜਦੋਂ ਸੁੰਨ ਦਾ ਅੰਤ ਹੋ ਗਿਆ, ਇਕੋ ਹੀ ਕਵਾਓ ਨਾਲ ਇਸ ਸ੍ਰਿਸ਼ਟੀ ਦਾ ਪਸਾਰਾ ਹੋ ਗਿਆ। ਸਾਰੀ ਪ੍ਰਕ੍ਰਿਤੀ ਤੇ ਲੱਖਾਂ ਦਰਿਆਵਾਂ ਦੀ ਹੋਂਦ ਵੀ ਹੋ ਗਈ, ਅਤੇ ਉਸਦੇ ਨਾਲ ਰਿਤੂਆਂ ਦਾ ਚੱਕਰ ਵੀ ਚਲ ਪਿਆ ਤੇ ਉਸੇ ਵੇਲੇ ਤੋਂ ਨਿਰੰਤਰ ਚਲਦਾ ਹੀ ਆ ਰਿਹਾ ਹੈ। ਹਰੇਕ ਨੇ ਆਪਣੀ ਮਾਨਸਿਕ ਰੁਚੀ ਅਨੁਸਾਰ ਰਿਤੂਆਂ ਦੀ ਸਰਾਹਣਾ ਕੀਤੀ। ਪੱਤਝੜ ਕੁਝ ਉਦਾਸ ਜਿਹਾ ਹੋ ਗਿਆ। ਉਸਨੂੰ ਸ਼ਾਇਦ ਇਹ ਪਤਾ ਹੀ ਨਹੀਂ ਸੀ ਕਿ ਉਸ ਤੋਂ ਲੱਖਾ ਪੱਤਿਆਂ ਦਾ ਢੇਰ, ਉਸਦੀ ਮੌਤ ਨਹੀਂ, ਸਗੋਂ ਆਉਣ ਵਾਲੀ ਜ਼ਿੰਦਗੀ ਦਾ ਇੱਕ ਸਵੇਰ ਸੁਨੇਹਾ ਹੈ।

ਹਰ ਸਾਲ ਪ੍ਰਕ੍ਰਿਤੀ, ਸੜੇ ਹੋਏ ਪੱਤਿਆਂ ਦੇ ਢੇਰ ਨਾਲ, ਆਉਣ ਵਾਲੀ ਬਸੰਤ ਦਾ ਸੁਨੇਹਾ ਦਿੰਦੀ, ਹਰ ਸਾਲ ਪ੍ਰਕ੍ਰਿਤੀ ਬਸੰਤੀ ਜਾਮਾ ਪਹਿਨਕੇ ਪੁਲਕਿਤ ਹੋਣ ਦੀ ਕੋਸ਼ਿਸ਼ ਕਰਦੀ, ਕਲੀਆਂ ਫੁੱਲ ਬਣ ਉ ੱਠਦੀਆਂ, ਮੋਰ ਪੈਲਾਂ ਪਾਉਣ ਲੱਗਦੇ, ਕੋਇਲਾਂ ਆਪਣੇ ਮਧੁਰ ਕੰਠ ਰਾਹੀਂ ਰਾਗ ਅਲਾਪਦੀਆਂ, ਪਰ ਇਹ ਸਭ ਕੁਝ ਫਿੱਕਾ ਜਿਹਾ ਅਧੂਰਾ ਤੇ ਰਸਹੀਣ। ਕਿਉਂਕਿ ਹਰ ਸਾਲ ਇੰਤਜ਼ਾਰ ਤਾਂ 'ਸਭਹਨ ਕੇ ਸਿਰਮੌਰ' ਦੀ ਹੈ। ਉਹ ਇੰਤਜ਼ਾਰ ਦੀਆਂ ਘੜੀਆਂ ਖਤਮ ਹੋ ਗਈਆਂ ਜਦੋਂ ਅਕਾਲ ਪੁਰਖ ਨੇ ਆਪ

ਮਾਘ ਸੁਦੀ ਪੰਚਮੀ ਵਾਲੇ ਦਿਨ ਸਰਗੁਣ ਸਰੂਪ ਧਾਰ ਕੇ ਬਸੰਤ ਦੀ ਚਿਰਾਂ ਦੀ ਪਿਆਸ ਨੂੰ ਤ੍ਰਿਪਤ ਕੀਤਾ। ਅਨੰਤ ਕਲਾ ਦੇ ਮਾਲਕ ਨੇ ਜ਼ੁਲਮ, ਜ਼ਬਰ, ਤਸ਼ੱਦਦ, ਅਨਿਆਂ ਦੀਆਂ ਜੜ੍ਹਾਂ ਉਖੇੜਨ ਵਾਸਤੇ ਅਵਤਾਰ ਧਾਰਿਆ ਤੇ ਉਹ ਵੀ ਸੰਸਾਰੀ ਪੁਰਖਾਂ ਵਾਂਗ ਨਹੀਂ।

ਸੋ ਮੁਖੁ ਜਲਉ, ਜਿਤੁ ਕਹਹਿ ਠਾਕੁਰੁ ਜੋਨੀ।।

ਇਸ ਤਰ੍ਹਾਂ ਨਾਮਧਾਰੀ ਪੰਥ ਦੇ ਠਾਕੁਰ ਨੇ ਜੋਨੀਆਂ ਤੋਂ ਮੁਕਤ ਹੋ ਕੇ ਅਵਤਾਰ ਧਾਰਿਆ। ਇਤਿਹਾਸ ਇਸ ਗੱਲ ਦੀ ਹਾਮੀ ਭਰਦਾ ਹੈ, ਕਿ ਕਈ ਮਹਾਨ ਰੂਹਾਨੀ ਸਖਸ਼ੀਅਤਾਂ ਦੇ ਜਨਮ ਤੇ ਇੱਕ ਅਜਿਹੀ ਰੌਸ਼ਨੀ ਹੁੰਦੀ ਹੈ, ਜਿਸਦੀ ਝਾਲ ਝੱਲੀ ਨਹੀਂ ਜਾ ਸਕਦੀ, ਪਰ ਇਤਿਹਾਸ ਕਿਧਰੇ ਵੀ ਇਹ ਗਵਾਹੀ ਨਹੀਂ ਦਿੰਦਾ, ਕਿ ਹੱਡ ਚੰਮ ਰਕਤ ਦਾ ਸਰੀਰ ਬਿਨਾਂ ਗਰਭ ਕੁੰਡ ਤੋਂ ਪੈਦਾ ਹੋ ਗਿਆ ਹੋਵੇ। ਇੰਝ ਮੇਰੇ ਅਕਾਲ ਪੁਰਖ ਨੇ ਮਾਤਾ ਸਦਾ ਕੌਰ ਜੀ ਦੀ ਕੁੱਖੋਂ ਨਹੀਂ ਸਗੋਂ ਸਦਾ ਕੌਰ ਤੇ ਜੱਸਾ ਸਿੰਘ ਨੂੰ ਭਾਗ ਲਾਉਣ ਲਈ ਉਨ੍ਹਾਂ ਦੇ ਘਰ ਦੁਨਿਆਵੀ ਵਿਧੀ ਅਨੁਸਾਰ ਨਹੀਂ ਸਗੋਂ ਇੱਕ ਅਲੌਕਿਕ ਵਿਧੀ ਰਾਹੀਂ ਅਵਤਾਰ ਧਾਰਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਸਿਰਮੌਰ ਜਾਮੇ ਬਾਰੇ ਇਸ ਤਰ੍ਹਾਂ ਫਰਮਾਉਂਦੇ ਹਨ

ਸਤਿਗੁਰ ਕਹਿੰਦੇ ਹਨ,''ਇੱਕ ਵੇਲੇ ਮੈਂ ਦਰਗਾਹ ਵਿੱਚ ਗਿਆ।'' ਉਹਨਾਂ ਦੀਆਂ ਖੇਡਾਂ ਹਨ ਨ। ਕਹਿੰਦੇ, ''ਉੱਥੇ ਦਸੇ ਗੁਰੂ ਬੈਠੇ--ਗੁਰੂ ਬਾਲਕ ਸਿੰਘ ਜੀ ਓਦੋਂ ਦੇਹ ਕਰਕੇ ਸ੍ਰਿਸ਼ਟੀ ਤੇ ਸਨ--ਮੈਨੂੰ ਅਕਾਲ ਪੁਰਖ ਨੇ ਆਖਿਆ--ਬੈਠ ਤਖਤ ਦੇ ਉੱਤੇ।''

ਮੈਂ ਆਖਿਆ,''ਮੈਂ ਇਹਨਾਂ ਦੇ ਹੁੰਦਿਆਂ ਕਿਵੇਂ ਬੈਠਾ।''

ਓਨ੍ਹਾਂ ਆਖਿਆ,''ਨਹੀਂ ਮੇਰੀ ਏਵੇਂ ਹੀ ਮਰਜ਼ੀ ਹੈ--ਬੈਠ।''

''ਮੈਨੂੰ ਤਖਤ ਉੱਤੇ ਬਹਾਇਆ।''

ਓ ਕਿਨ੍ਹੇ ਬਹਾਉਣਾ! ਕੌਣ ਬਹਾਉਣ ਵਾਲਾ! ਗੁਰੂ ਗੋਬਿੰਦ ਸਿੰਘ ਦੀ ਲਿਖਤ ਪੜ੍ਹੋ ਕਹਿੰਦੈ

ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੈ ਸਿਰਮੌਰ।।
ਸਕਤ ਅਨੰਤੀ ਆਇ ਹੈ ਆਦਿ ਇਹੈ ਨਹੀਂ ਔਰ।।

ਸੋਲ੍ਹਾਂ ਕਲਾਂ ਤਕ ਅਵਤਾਰ ਹੈ, ਇਹ ਅਨੰਤ ਕਲਾ ਹੈ–

ਸੋਲਹ ਕਲਾ ਸੰਪੂਰਨ ਫਲਿਆ।।
ਅਨੰਤ ਕਲਾ ਹੋਇ ਠਾਕੁਰੁ ਚੜਿਆ।।

–ਓਹ ਅਕਾਲ ਪੁਰਖ। ਫਿਰ ਮੈਨੂੰ ਅਕਾਲ ਪੁਰਖ ਨੇ ਕਿਹਾ,''ਵਰ ਮੰਗ।''

''ਮੈਂ ਅਗੋਂ ਕਿਹਾ, ਤੇਰਾ ਦਿੱਤਾ ਸਭੋ ਕੁਛ ਹੈ।''

ਦੋ ਵੇਰ ਬਚਨ ਹੋਇਆ, ਤੀਜੀ ਵੇਰ ਆਖਿਆ,''ਇਥੋਂ ਖਾਲੀ ਕੋਈ ਨਹੀਂ ਗਿਆ।''

''ਮੈਂ ਫਿਰ ਅੱਗੋਂ ਕਿਹਾ,ਸਾਰੀ ਸ੍ਰਿਸ਼ਟੀ ਨਾਮ ਜਪਦੀ ਦਿਸੇ, ਵਣ ਤ੍ਰਿਣ ਨਾਮ ਸਾਰੀ ਸ੍ਰਿਸ਼ਟੀ ਨਾਮ ਜਪਦੀ ਦਿਸੇ, ਪਸ਼ੂ ਪੰਛੀ ਨਾਮ ਜਪਦੇ ਦਿਸਣ, ਪਰਬਤ ਦਰੱਖਤ ਨਾਮ ਜਪਦੇ ਦਿਸਣ।''

ਅਕਾਲ ਪੁਰਖ ਨੇ ਆਖਿਆ,''ਬਈ, ਬੜਾ ਵਰ ਮੰਗਿਐ, ਅੱਗੇ ਕਿਸੇ ਨਹੀਂ ਮੰਗਿਆ।''

ਗੁਰੂ ਗੋਬਿੰਦ ਸਿੰਘ ਜੀ ਦੀ ਸਾਜੀ ਹੋਈ ਸਿੱਖੀ ਜਿਸਨੂੰ ਕਿ ਉਨ੍ਹਾਂ ਨੇ ਆਪਣੇ ਬੱਚਿਆਂ ਦੇ ਖ਼ੂਨ ਦੀ ਸ਼ਹਾਦਤ ਦੀ ਪਿਉਂਦ ਲਾ ਕੇ ਸੰਭਾਲਿਆ ਸੀ, ਢਹਿੰਦੀ ਕਲਾ ਵੱਲ ਜਾ ਰਹੀ ਸੀ, ਸਿੱਖ ਆਪਣੇ ਪੱਤਣ ਵਲ ਬੁਰੀ ਤਰ੍ਹਾਂ ਜਾ ਰਹੇ ਸਨ। ਖਾਲਸਾ, ਖਾਲਸੇ ਦਾ ਵੈਰੀ ਬਣ ਚੁੱਕਾ ਸੀ ਜੁਗ–ਜੁਗ ਰਾਜ ਸਵਾਯਾ ਟੋਪੀ ਵਾਲੇ ਦਾ, ਗਾ–ਗਾ ਕੇ ਅੰਗ੍ਰੇਜ਼ਾਂ ਨੂੰ ਖੁਸ਼ ਕਰਕੇ ਜਾਗੀਰਾਂ ਦਾ ਇਨਾਮ ਲੈਣ ਲਈ ਖਾਲਸਾ ਹਮੇਸ਼ਾਂ ਹੀ ਚਿੰਤਾਤੁਰ ਹੋਣ ਲੱਗ ਪਿਆ। ਅਜਿਹੇ ਸਮੇਂ ਵਿੱਚ ਖਾਲਸੇ ਨੂੰ ਸੰਤ ਸਿਪਾਹੀ ਬਣਾਉਣ ਦਾ ਬੀੜਾ ਸਤਿਗੁਰੂ ਰਾਮ ਸਿੰਘ ਜੀ ਨੇ ਚੁੱਕਿਆ। ਗੁਰੂ ਗੋਬਿੰਦ ਸਿੰਘ ਜੀ ਨੂੰ ਤਾਂ ਫਿਰ ਵੀ ਪੰਜ ਪਿਆਰੇ ਮਿਲ ਗਏ ਸਨ ਪਰ ਸਤਿਗੁਰੂ ਰਾਮ ਸਿੰਘ ਜੀ ਨੂੰ ਉਸ ਸਿੱਖੀ ਵਿੱਚੋਂ ਸਿਰਫ ਢਾਈ ਸਿੱਖ ਹੀ ਮਿਲੇ ਸਨ, ਤੇ ਫਿਰ ਉਨ੍ਹਾਂ ਢਾਈਆਂ ਤੋਂ ਕਈ ਢਾਈ ਲੱਖ ਸਿੱਖ ਥੋੜੇ ਸਮੇਂ ਵਿੱਚ ਹੀ ਬਣਾ ਦੇਣ ਤੇ, ਅੰਗ੍ਰੇਜ਼ੀ ਸਾਮਰਾਜ ਦੇ ਪੈਰਾਂ ਹੇਠੋਂ ਜ਼ਮੀਨ ਕਿਉਂ ਨਾ ਨਿਕਲਦੀ। ਸਤਿਗੁਰੂ ਆਪ ਤਾਂ ਅਕਾਲ ਪੁਰਖ ਰੂਪ ਸੀ, ਪਰ ਉਨ੍ਹਾਂ ਦਾ ਇੱਕ ਮਾਮੂਲੀ ਜਿਹਾ ਸਿੱਖ ਵੀ ਐਨੀ ਰੂਹਾਨੀਅਤ ਦਾ ਮਾਲਕ ਸੀ, ਕਿ ਇੱਕ ਵਾਰੀ ਭਜਨ ਦੇਣ ਨਾਲ ਕਈ ਦਿਨਾਂ ਤਕ ਸੁੱਧ ਬੁੱਧ ਹੀ ਖਤਮ ਹੋਈ ਰਹਿੰਦੀ। ਲੋਕ ਹੈਰਾਨ ਹੋ ਕੇ ਕਹਿੰਦੇ ਕਿ ਕੂਕੇ ਤਾ ਕਲਾਮ ਪੜ੍ਹਦੇ

ਹਨ, ਤੇ ਜਾਦੂ ਕਰਦੇ ਹਨ। ਇਸ ਤਰ੍ਹਾਂ ਸਤਿਗੁਰੂ ਜੀ ਦੇ ਪਵਿੱਤ੍ਰ ਬਚਨਾਂ ਤੇ ਸਖਸ਼ੀਅਤ ਦੇ ਪ੍ਰਭਾਵ ਹੇਠਾਂ ਅਣਗਿਣਤ ਸਿੱਖ ਸਜ ਜਾਣੇ ਕੋਈ ਸਾਧਾਰਣ ਗੱਲ ਨਹੀਂ ਸੀ।

ਸਿੱਖ ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ, ਕਿ ਸਭ ਗੁਰੂ ਸਾਹਿਬਾਨਾਂ ਨੇ ਆਪਣੇ ਮੰਤਵ ਉਦੇਸ਼ ਲਈ ਪੂਰਨੇ ਜ਼ਰੂਰ ਪਾਏ, ਲੀਹਾਂ ਜ਼ਰੂਰ ਉਲੀਕੀਆਂ ਪਰ ਉਹ ਪੂਰੇ ਨਾ ਹੋ ਸਕੇ ਤੇ ਪਿੱਛੇ ਫਿਰ ਉਸ ਗੱਦੀ ਤੇ ਬਹਿ ਕੇ ਦੂਸਰੇ ਗੁਰੂ ਸਾਹਿਬਾਨ ਨੇਂ ਉਸ ਕੰਮ ਨੂੰ ਸਿਰੇ ਚਾੜ੍ਹਿਆ। ਲੀਹਾਂ ਬਣ ਚੁੱਕੀਆਂ ਸਨ, ਪਗਡੰਡੀਆਂ ਪੈ ਚੁੱਕੀਆਂ ਸਨ, ਪਰ ਜਰਨੈਲੀ ਸੜਕਾਂ ਬਣਾ ਕੇ, ਸਜਾ ਕੇ, ਸੰਵਾਰ ਕੇ ਨੇਪਰੇ ਚਾੜ੍ਹਨ ਦਾ ਸਿਹਰਾ ਆਪਜੀ ਦੇ ਸਿਰ ਤੇ ਹੀ ਹੈ। ਆਪ ਜੀ ਨੇ ਜੋ ਮੰਤਵ ਤੇ ਉਦੇਸ਼ ਉਲੀਕੇ, ਉਹਨਾਂ ਨੂੰ ਪੂਰਾ ਕੀਤਾ।

ਸੋ ਕਿਉ ਮੰਦਾ ਆਖੀਐ ਜਿਤ ਜੰਮਹਿ ਰਾਜਾਨ।।

ਦੀ ਆਵਾਜ਼ ਤਾਂ ਕਿੰਨਾਂ ਚਿਰ ਪਹਿਲਾਂ ਉੱਠ ਚੁੱਕੀ ਸੀ, ਪਰ ਆਪ ਨੇ ਉਸਨੂੰ ਅਸਲੀ ਅਰਥ ਵਿੱਚ ਅਮਲੀ ਜਾਮਾ ਪਹਿਨਾਇਆ। ਇਸਤਰੀਆਂ ਨੂੰ ਅੰਮ੍ਰਿਤ ਛਕਾਇਆ, ਸਾਧ-ਸੰਗਤ ਵਿੱਚ ਬਰਾਬਰ ਦਾ ਹਿੱਸਾ ਦਿੱਤਾ। ਇੱਥੋਂ ਤਕ ਕਿ ਬੀਬੀ ਹੁਕਮੀ ਨੂੰ ਇਸਤ੍ਰੀਆਂ ਵਿੱਚ ਪ੍ਰਚਾਰ ਕਰਨ ਵਾਸਤੇ ਸੂਬਿਆਂ ਦੀ ਪ੍ਰਣਾਲੀ ਵਿਚ ਸ਼ਾਮਿਲ ਕੀਤਾ। ਲਾਵਾਂ ਉਚਾਰੀਆਂ ਤਾਂ ਜਾ ਚੁੱਕੀਆਂ ਸਨ, ਪਰ ਉਨ੍ਹਾਂ ਨੂੰ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਸੰਭਾਲ ਕੇ ਰੱਖਿਆ ਹੋਇਆ ਸੀ। ਆਪ ਜੀ ਨੇ ਉਨ੍ਹਾਂ ਦੀ ਵਰਤੋਂ ਕੀਤੀ ਤੇ ਅਨੰਦ ਕਾਰਜ ਦੀ ਮਰਯਾਦਾ ਤੋਰੀ। ਜੇਕਰ ਡਾਕ ਦਾ ਪ੍ਰਬੰਧ ਕੀਤਾ ਤਾਂ ਕਮਾਲ ਇਹ ਹੈ ਕਿ ਸਿੱਖ ਦੇ ਮੂੰਹ ਵਿਚ ਗਰਾਹੀ ਹੀ ਕਿਉਂ ਨਾ ਪਈ ਹੋਵੇ, ਉੱਥੇ ਹੀ ਸਭ ਕੁਛ ਛੱਡ ਕੇ ਡਾਕ ਪਹੁੰਚਾਉਣ ਦਾ ਕੰਮ ਪਹਿਲਾਂ ਕਰਦਾ। ਸਤਿਗੁਰੂ ਅਰਜਨ ਦੇਵ ਜੀ ਨੇ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਬੜੀ ਮਿਹਨਤ ਨਾਲ ਤਿਆਰ ਕੀਤੀ, ਪਰ ਸਿੱਖਾਂ ਦੀ ਬੇ-ਧਿਆਨੀ ਤੇ ਲਾਪਰਵਾਹੀ ਕਰਕੇ ਬੀੜਾਂ ਨੂੰ ਸਿਉਂਕ ਖਾ ਰਹੀ ਸੀ। ਪਰ ਮੇਰੇ ਅਰਸ਼ੀ ਪਿਤਾ ਨੇ ਆਪਣੀ ਦਸਤਾਰ ਨਾਲ ਬੀੜਾਂ ਤੋਂ ਮਿੱਟੀ ਝਾੜ ਕੇ ਲੋਕਾਂ ਨੂੰ ਦੱਸਿਆ ਕਿ ਇਸਦਾ ਪ੍ਰਕਾਸ਼ ਤੇ ਪਾਠ ਕਿਵੇਂ ਕਰਨਾ ਹੈ। ਤਲਵਾਰ ਰੱਖਣੀ ਅੰਗ੍ਰੇਜ਼ ਨੇ ਮਨ੍ਹਾਂ ਕੀਤੀ ਤਾਂ ਆਪਨੇ ਸਿੱਖਾਂ ਦੇ ਹੱਥਾਂ ਵਿੱਚ ਖੰਡਾ ਫੜਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਮਰਯਾਦਾ ਤਾਂ ਜ਼ਰੂਰ ਲਿਖ ਚੁੱਕੇ ਸਨ, ਪਰ ਮੇਰੇ ਚੀਨੀ ਵਾਲੇ ਪਾਤਸ਼ਾਹ ਨੇ ਰਾਇ ਸਿੰਘ ਨੂੰ ਹਜੂਰ ਸਾਹਿਬ ਭੇਜ ਕੇ ਮਰਯਾਦਾ ਮੰਗਵਾ ਕੇ ਰਹਿਤਨਾਮਿਆਂ ਰਾਹੀ ਸਾਧ-ਸੰਗਤ ਨੂੰ ਦੱਸਿਆ ਕਿ ਮਰਯਾਦਾ ਕੀ ਚੀਜ਼ ਹੁੰਦੀ ਹੈ, ਤੇ ਕਿਵੇਂ ਉਸਦੇ ਅਨੁਸਾਰ ਚਲਣਾ ਹੈ। ਇੰਡੀਅਨ ਨੈਸ਼ਨਲ ਕਾਂਗ੍ਰੇਸ ਦੇ ਜਨਮ ਤੋਂ ਕਈ ਸਾਲ ਪਹਿਲਾਂ ਪੰਜਾਬੀਆਂ ਨੂੰ ਅੰਗ੍ਰੇਜ਼ ਨਾਲ

ਨਾਮਿਲਵਰਤਨ ਦਾ ਸਬਕ ਦਿੰਦਿਆਂ ਹੋਇਆਂ ਸਰਕਾਰੀ ਕਾਨੂੰਨ ਤੇ ਹੁਕਮਾਂ ਦੀ ਐਲਾਨੀਆਂ ਮਨਾਹੀ ਕਰਕੇ ਸਤਿਆਗ੍ਰਹਿ ਦਾ ਝੰਡਾ ਪਹਿਲੀ ਵਾਰੀ ਖੜਾ ਕੀਤਾ। ਅੰਗ੍ਰੇਜ਼ ਨੇ ਅਣਗਿਣਤ ਤੇ ਬੇ-ਸੁਮਾਰ ਤਰੀਕਿਆਂ ਰਾਹੀਂ ਰਸਤੇ ਵਿੱਚ ਔਕੜਾਂ ਤੇ ਮੁਸੀਬਤਾਂ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ, ਪਰ ਆਪ ਅਟਲ ਤੇ ਅਡੋਲ ਸੁਮੇਰ ਪਰਬਤ ਦੀ ਤਰ੍ਹਾਂ ਟਿਕੇ ਰਹੇ। ਆਪ ਨੇ ਸਿਰਫ ਧਾਰਮਿਕ ਖੇਤਰ ਵਿੱਚ ਹੀ ਨਹੀਂ ਸਗੋਂ ਰਾਜਨੀਤਕ, ਸਮਾਜਕ ਤੇ ਸਦਾਚਾਰਕ ਖੇਤਰਾਂ ਵਿੱਚ ਉਹ ਚਾਨਣ ਪ੍ਰਦਾਨ ਕੀਤਾ ਜਿਸਦੀ ਲੋਅ ਪ੍ਰਾਪਤ ਕਰਕੇ ਭਾਰਤ ਵਾਸੀਆਂ ਦੇ ਹਿਰਦਿਆਂ ਅੰਦਰ ਆਸ਼ਾਵਾਂ ਦੀਆਂ ਕਿਰਨਾਂ ਪ੍ਰਜਵਲਿਤ ਹੋ ਉਠੀਆਂ। ਆਪ ਨੇ ਸੁਤੰਤਰਤਾ ਲਈ ਅੰਗ੍ਰੇਜ਼ੀ ਸਾਮਰਾਜ ਦੇ ਵਿਰੁੱਧ ਐਸੀ ਚਿੰਗਾਰੀ ਸੁਲਘਾਈ, ਜਿਹੜੀ ਸੁਲਘਸੁ ਲਘ ਕੇ ਇਕ ਦਿਨ ਸ਼ੋਅਲੇ ਤੇ ਲਾਟਾਂ ਬਣ ਗਈ, ਤੇ ਜਿਸ ਨਾਲ ਅੰਗ੍ਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿੱਲੀਆਂ ਹੀ ਨਾ ਸਗੋਂ ਹਮੇਸ਼ਾਂ ਹਮੇਸ਼ਾਂ ਲਈ ਨਸ਼ਟ ਹੋ ਗਈਆਂ। ੨੨ ਸੂਬਿਆਂ ਦੀ ਨਜ਼ਰਬੰਦੀ ਤੋਂ ਪਿੱਛੋਂ ਅੰਗ੍ਰੇਜ਼ਜ਼ ਨੇ ਸ਼ੇਖੀ ਵਿੱਚ ਆ ਕੇ ਪੁੱਛਿਆ-- ਜਦੋਂ ਆਪਨੂੰ ਨਜਰਬੰਦ ਕੀਤਾ ਤਾਂ ਆਪਨੇ ਪੰਜ ਸੂਬੇ ਥਾਪੇ ਤੇ ਜਦੋਂ ਉਨ੍ਹਾਂ ਨੂੰ ਨਜ਼ਰਬੰਦ ਕੀਤਾ ਤਾਂ ੧੭ ਹੋਰ ਥਾਪੇ, ਹੁਣ ਉਨ੍ਹਾਂ ਨੂੰ ਵੀ ਨਜ਼ਰਬੰਦ ਕਰ ਰਹੇ ਹਾਂ, ਤਾਂ ਤੁਸੀਂ ਹੁਣ ਕੀ ਕਰੋਗੇ ?'' ਤਾਂ ਸਤਿਗੁਰਾਂ ਨੇ ਮਸਤੀ ਦੀ ਅਵਸਥਾ ਵਿਚ ਕਿਹਾ, ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਫੁਰਮਾਇਆ ਕਰਦੇ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਆਯੂ ੨੫੦ ਸਾਲ ਲਿਖ ਗਏ ਹਨ। ਜਿਨ੍ਹਾਂ ਨੇ ਸਿਦਕ ਤੇ ਭਰੋਸਾ ਰੱਖਿਆ ਹੈ ਕਿ ਮੇਰੇ ਚੀਨੀ ਵਾਲੇ ਪਾਤਸ਼ਾਹ ਨੇ ਆਉਣਾ ਹੈ, ਉਹ ਤਾਂ ਜ਼ਰੂਰ ਦਰਸ਼ਨ ਕਰਨਗੇ, ਪਰ ਬੇਸਿਦਕੀਆਂ ਦੀ ਹਾਲਤ ਉਨ੍ਹਾਂ ਡੱਡੂਆਂ ਵਰਗੀ ਹੋ ਜਾਵੇਗੀ, ਜਿਹੜੇ ਮੀਂਹ ਆਉਣ ਤੇ ਗੜੈਂ-ਗੜੈਂ ਕਰ ਉਠਦੇ ਹਨ। ਕੀ ਕਲਿ ਕਾਲ ਦੇ ਸਮੇਂ ਵਿੱਚ ਸਿਰਮੌਰ ਲਈ ਇਹ ਇੱਕ ਅਦਭੁਤ ਉਡੀਕ ਨਹੀਂ ? ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਉਸੇ ਉਡੀਕ ਵਿੱਚ ਦੁਨਿਆਵੀ ਤੌਰ ਤੇ ਸਰੀਰਕ ਉਹਲਾ ਜ਼ਰੂਰ ਕਰ ਗਏ, ਤੇ ਇਸੇ ਹੀ ਉਡੀਕ ਵਿੱਚ ਕਈ ਬਸੰਤ ਆਏ ਤੇ ਕਈ ਚਲੇ ਗਏ ਤੇ ਹਰ ਵਾਰੀ ਕਲੀਆਂ ਫੁੱਲ ਵੀ ਜ਼ਰੂਰ ਬਣੀਆਂ, ਪਰ ਉਨ੍ਹਾਂ ਫੁੱਲਾਂ ਵਿੱਚ ਮਹਿਕ ਭਰਨ ਵਾਲਾ ਅੱਖਾਂ ਤੋਂ ਉਹਲੇ, ਪ੍ਰਕ੍ਰਿਤੀ ਨੇ ਬਸੰਤੀ ਜਾਮਾਂ ਜ਼ਰੂਰ ਪਹਿਨਿਆ, ਪਰ ਉਸ ਵਿੱਚ ਆਭਾ ਭਰਨ ਵਾਲਾ ਅੱਖਾਂ ਤੋਂ ਦੂਰ, ਕੋਇਲ ਨੇ ਗੀਤ ਵੀ ਜ਼ਰੂਰ ਗਾਇਆ, ਪਰ ਉਸ ਵਿੱਚ ਰਸ ਭਰਨ ਵਾਲਾ ਅੱਖੋਂ ਪਰੋਖੇ, ਮੋਰਾਂ ਨੇ ਪੈਲਾਂ ਵੀ ਜ਼ਰੂਰ ਪਾਈਆਂ ਪਰ ਉਨ੍ਹਾਂ ਦੀ ਸੋਭਾ ਨੂੰ ਵੇਖਣ ਵਾਲਾ ..........

ਸਿਰਮੌਰ ............. ਦੀ ਉਡੀਕ ਉਡੀਕ ਲੰਬੀ ............. ਤੇ ਪਤਾ ਨਹੀਂ ਹੋਰ ਕਿੰਨੀ ਕੁ ਲੰਬੀ।

੭

# ਐਸੋ ਢੋਲਨ ਕਹਾਂ ਹੈ ?

ਅੱਜ ਤੋਂ ਕਈ ਸਾਲ ਪਹਿਲਾਂ (ਦੀਵਾਲੀ ਵਾਲੇ ਦਿਨ) ਅਯੁੱਧਿਆ ਪੁਰੀ ਸਜ ਰਹੀ ਸੀ, ਇੱਕ ਅਜੀਬ ਉਤਸ਼ਾਹ ਖੁਸ਼ੀ ਤੇ ਹੁਲਾਸ ਦੀ ਲਹਿਰ ਦੌੜ ਰਹੀ ਸੀ, ਸਭ ਅਯੁੱਧਿਆ ਵਾਸੀ ਆਪਣੇ ਕੰਮ ਕਾਰ ਤਿਆਗ ਕੇ ਇੱਕ ਜਗ੍ਹਾ ਤੇ ਇਕੱਠੇ ਹੋ ਰਹੇ ਸਨ, ਅੱਜ ਸਭ ਲੋਕ ਕਈ ਤਰ੍ਹਾਂ ਦੇ ਹਾਰ ਸ਼ਿੰਗਾਰ ਕਰ ਕੇ, ਇੱਕ ਦਮ ਇੱਕ ਟਕ ਆਪਣੇ ਪਿਆਰੇ ਦੀ ਯਾਦ ਵਿੱਚ ਅੱਡੀਆਂ ਚੁੱਕ ਚੁੱਕ ਕੇ, ਹੁਲਾਸ ਤੇ ਆਨੰਦ ਵਿਭੋਰ ਹੋ ਕੇ, ਟਕ-ਟਕੀ ਲਗਾ ਕੇ ਖੜੇ ਸਨ। ਚਾਰੇ ਪਾਸੇ ਵਾਤਾਵਰਨ ਸੁਗੰਧਮਈ, ਘਰ ਮੰਦਿਰ ਸਾਫ ਸੁਥਰੇ ਨ੍ਹਾਤੇ ਧੋਤੇ ਤੇ ਇੱਕ ਅਨੋਖੇ ਤਰੀਕੇ ਨਾਲ ਸੁਸਜਿਤ ਹੋ ਰਹੇ ਸਨ, ਟਿਮਟਿਮਾਉਂਦੇ ਦੀਪਾਂ ਦੀਆਂ ਲੰਬੀਆਂ ਕਤਾਰਾਂ, ਝਿਲਮਿਲ, ਝਿਲਮਿਲ ਕਰ ਕੇ, ਧੜਕਦੇ ਦਿਲਾਂ ਦੇ ਵਲਵਲੇ ਤੇ ਉਮੰਗਾਂ ਨੂੰ ਪੇਸ਼ ਕਰ ਰਹੀਆਂ ਸਨ। ਇੰਤਜ਼ਾਰ ਦੀਆਂ ਘੜੀਆਂ ਮੁਕ ਹੀ ਨਹੀਂ ਸਨ ਰਹੀਆਂ। ਹਰ ਕੋਈ ਆਪਣੇ ਸੁਹਣੇ ਦੀ ਸੁੰਦਰਤਾ, ਅਦਭੁਤ ਅਦਾਵਾਂ, ਅਨੂਪ ਜ਼ੁਲਫਾਂ, ਕਾਮਲ ਕਮਾਲ ਚਿਹਰਾ, ਵਿਸ਼ਾਲ ਤੇ ਮਦਮਸਤ ਲੋਚਨਾਂ ਦੀ ਮਸਤੀ ਵਿੱਚ ਡੁੱਬ ਜਾਣਾ ਚਾਹੁੰਦਾ ਸੀ, ਤੇ ਇਸ ਤਰ੍ਹਾਂ ਦੇ ਗੁਲਬਦਨ, ਮਨਹਰਨ, ਮਨਬਦਨ ਢੋਲਨ ਸਿਰੀ ਰਾਮ ਚੰਦਰ ਜੀ ਦੀ ਉਪਮਾ ਸਿਵਾਏ ਸਤਿਗੁਰੂ ਗੋਬਿੰਦ ਸਿੰਘ ਜੀ ਤੋਂ ਕੌਣ ਕਰ ਸਕਦਾ ਹੈ ? ਸੱਚੇ ਪਾਤਸ਼ਾਹ ਜੀ ਦਸਮ-ਗਰੰਥ ਵਿੱਚ ਚੌਬੀਸ ਅਵਤਾਰਾਂ ਦਾ ਵਰਨਣ ਕਰਦੇ ਹੋਏ, ਰਾਮਾਵਤਾਰ ਵਿੱਚ ਸ੍ਰੀ ਰਾਮ ਚੰਦਰ ਜੀ ਦੀ ਅਯੁੱਧਿਆ ਪੁਰੀ ਨੂੰ ਵਾਪਸੀ ਕਿੰਨੀ ਮਨ-ਮੋਹਕ ਤੇ ਰੌਚਕ ਸ਼ੈਲੀ ਵਿੱਚ ਵਰਨਣ ਕਰ ਰਹੇ ਹਨ। ਆਪ ਜੀ ਲਿਖਦੇ ਹਨ

ਸੀਅ ਲੈ ਸੀਏਸ਼ ਆਏ।। ਮੰਗਲ ਸੁ ਚਾਰ ਗਾਏ।।  
ਆਨੰਦ ਹੀਏ ਬਢਾਏ।। ਸਹਰੋ ਅਵਧ ਜਹਾਂ ਰੇ।।  
ਧਾਈ ਲੁਗਾਈ ਆਵੈ।। ਭੀਰੋ ਨ ਬਾਰ ਪਾਵੈ।।  
ਆਕਲ ਖਰੇ ਉਘਾਵੈ।। ਭਾਖੈਂ ਢੋਲਨ ਕਹਾਂ ਰੇ।।  
ਜੁਲਫੈ ਅਨੂਪ ਜਾਂਕੀ।। ਨਾਗਨ ਕਿ ਸਿਆਹ ਬਾਂਕੀ।।  
ਅਤਭੁਤ ਅਦਾਇ ਤਾਂਕੀ ਐਸੋ ਢੋਲਨ ਕਹਾਂ ਹੈ।।  
ਸਰਵੋਸ ਹੀ ਚਮਨਰਾ।। ਬੁਰਦਸਤ ਜਾਂ ਵਤਨਰਾ।।  
ਜਿਨ ਦਿਲ ਹਰਾ ਹਮਾਰਾ, ਵਹ ਮਨਹਰਨ ਕਹਾਂ ਹੈ।।

ਚਿਤ ਕੋ ਚੁਰਾਇ ਲੀਨਾ।। ਜ਼ਾਲਮ ਫਿਰਾਕ ਦੀਨਾ।।
ਜਿਨ ਦਿਲ ਹਰਾ ਹਮਾਰਾ, ਵਹ ਗੁਲ ਚਿਹਰ ਕਹਾਂ ਹੈ।।
ਕੋਊ ਬਤਾਇ ਦੈ ਰੇ।। ਚਾਹੋ ਸੁ ਆਨ ਲੈ ਰੇ।।
ਜਿਨ ਦਿਲ ਹਰਾ ਹਮਾਰਾ, ਵਹ ਮਨਹਰਨ ਕਹਾਂ ਹੈ।।
ਮਾਤੇ ਮਨੋ ਅਮਲ ਕੇ।। ਹਰੀਆ ਕਿ ਜਾ ਵਤਨ ਤੇ।।
ਆਲਮ ਕੁਸ਼ਾਇ ਖੂਬੀ, ਵਹ ਗੁਲ ਚਿਹਰ ਕਹਾਂ ਹੈ।।
ਜ਼ਾਲਮ ਅਦਾਇ ਲੀਏ।। ਖੰਜਨ ਖਿਸਾਨ ਕੀਏ।।
ਜਿਨ ਦਿਲ ਹਰਾ ਹਮਾਰਾ, ਵਹ ਮਹਬਦਨ ਕਹਾਂ ਹੈ।।
ਜ਼ਾਲਮ ਅਦਾਇ ਲੀਨੇ।। ਜਾਨੁਕ ਸ਼ਰਾਬ ਪੀਨੇ।।
ਰੁਖਸਰ ਜਹਾਨ ਤਾਬਾਂ, ਵਹ ਗੁਲਬਦਨ ਕਹਾਂ ਹੈ।।
ਜ਼ਾਲਮ ਜਮਾਨ ਖੂਬੀ।। ਰੋਸ਼ਨ ਦਿਮਾਗ ਅਖਤਰ।।
ਪੁਰ ਚਸਤ ਜਾਂ ਜਿਗਰ ਰਾ, ਵਹ ਗੁਲ ਚਿਹਰ ਕਹਾਂ ਹੈ।।
ਬਾਲਮ ਬਿਦੇਸ਼ ਆਏ।। ਜੀਤੇ ਜੁਆਨ ਜ਼ਾਲਮ।।
ਕਾਮਲ ਕਮਾਲ ਸੂਰਤ, ਵਹ ਗੁਲ ਚਿਹਰ ਕਹਾਂ ਹੈ।।
ਰੋਸ਼ਨ ਦਿਮਾਗ ਅਖਤਰ।।ਜ਼ਾਲਮ ਜਮਾਨ ਖੂਬੀ।।

********

ਸਿੰਘ ਜੀ ਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਂ ਵਿੱਚ ਆਦਿ ਤੇ ਦਸਮ ਗ੍ਰੰਥ ਸਾਹਿਬ ਦੇ ਅਣਗਿਣਤ ਹੀ ਸਾਧਾਰਨ ਤੇ ਅਖੰਡ ਪਾਠਾਂ ਦੇ ਭੋਗ ਮਰਯਾਦਾ-ਪੂਰਬਕ ਪਾਏ ਗਏ ਹਨ, ਵਰਨੀਆਂ ਦਾ ਪ੍ਰਵਾਹ ਵੀ ਨਿਰੰਤਰ ਚਲਦਾ ਰਿਹਾ ਤੇ ਚਲ ਰਿਹਾ ਹੈ, ਪਰ ?

ਸ੍ਰੀ ਰਾਮ ਚੰਦਰ ਜੀ ਦਾ ਬਨਵਾਸ ਤੇ ਆਯੁੱਧਿਆ ਪੁਰੀ ਦਾ ਵਿਛੋੜਾ ਤਾਂ ਸਿਰਫ ਚੌਦਾਂ ਸਾਲਾਂ ਵਿੱਚ ਹੀ ਮੁਕ ਗਿਆ ਸੀ, ਜਦੋਂ ਕਿ ਲੋਕਾਂ ਦੀਆਂ ਉਮਰਾਂ ਕਈ ਹਜ਼ਾਰਾਂ ਸਾਲਾਂ ਦੀਆਂ ਹੁੰਦੀਆਂ ਸਨ ਤੇ ਅੱਜ ਜਦੋਂ ਕਲਿਜੁਗ ਵਿੱਚ ਜੀਵਾਂ ਦੀ ਉਮਰ ਕੁਝ ਥੋੜੇ ਜਿਹੇ ਸਾਲਾਂ ਤਕ ਹੀ ਸੀਮਿਤ ਹੈ, ਉਸ ਤ੍ਰੇਤੇ ਦੇ ਲੋਕਾਂ ਦੇ ੧੪ ਸਾਲਾਂ ਦੇ ਵਿਛੋੜੇ ਸਾਹਮਣੇ, ਨਾਮਧਾਰੀ ਸੰਗਤ ਦਾ ਵਿਛੋੜਾ ਕਿੰਨਾ ਲੰਮਾ ਕਿੰਨਾ ਅਸਹਿਨੀਕ, ਕਿੰਨਾ ਦਰਦ ਭਰਿਆ

ਤੇ ਹਰ ਨਾਮਧਾਰੀ ਦੇ ਹੋਠਾਂ ਤੇਐ ਮੇਰੇ ਅਜਾਨਬਾਹੁ ਮੀਤ, ਕਈ ਵਾਰੀ ਬਸੰਤ ਰਿਤੂ ਆਪਣਾ ਪੂਰਨ ਹਾਰ ਸ਼ਿੰਗਾਰ ਕਰ ਕੇ, ਵੰਨ ਸੁਵੰਨੇ ਫੁੱਲਾਂ ਦੀ ਮਹਿਕ ਨੂੰ ਚਾਰੇ ਪਾਸੇ ਖਿਲੇਰ ਕੇ ਆਪ ਜੀ ਦੇ ਦਰਸ਼ਨਾਂ ਦੀ ਤਾਂਘ ਵਿੱਚ ਬਿਹਬਲ ਹੋ ਉਠੀ ਪਰ ਉਹ ਬਿਹਬਲਤਾ ਤੇ ਨਿਰਾਸਤਾ ਉਂਝ ਹੀ ਬਣੀ ਰਹੀ, ਐ ਮੇਰੇ ਮਧੁਰ ਬੈਨਾਂ, ਮ੍ਰਿਗ ਨੈਨਾਂ ਵਾਲੇ ਗੁਲ ਚਿਹਰ ਇਹ ਉਦਾਸੀ ਦੀ ਪਤਝੜ ਕਦੇ ਮਿਲਨ ਦੀ ਬਸੰਤ ਬਹਾਰ ਵਿੱਚ ਬਦਲੇਗੀ ? ਐ ਸੁਤੰਤਰਤਾ ਦੇ ਮੋਢੀ, ਸੁਤੰਤਰਤਾ ਲਈ ਸਭ ਕੁਝ ਨਿਛਾਵਰ ਕਰਨ ਵਾਲੇ ਰਹਿਬਰ, ਹੁਣ ਤੇ ਕਈ ਸਾਲਾਂ ਤੋਂ ਗੁਲਾਮੀ ਦੀਆਂ ਜੰਜ਼ੀਰਾਂ ਤੋਂ ਆਯੁੱਧਿਆ ਪੁਰੀ ਨੂੰ ਆਪਣਾ ਪਿਆਰਾ ਪ੍ਰੀਤਮ, ਦਿਲਬਰ, ਮਾਹੀ, ਢੋਲਨ ਮਿਲ ਗਿਆ, ਪਰ ਨਾਮਧਾਰੀ ਸੰਗਤ ਦਾ ਵਾਲੀ, ਪਿਆਰਾ, ਰਹਿਬਰ, ਪ੍ਰੀਤਮ, ਢੋਲਨ, ਬੁਝੇ ਹੋਏ, ਥੱਕੇ ਹੋਏ, ਨਿਰਾਸ ਦੀਪਾਂ ਦੇ ਵਿੱਚ ਆਪਣੇ ਦਰਸ਼ਨਾਂ ਦਾ ਤੇਲ ਪਾ ਕੇ ਪ੍ਰਕਾਸ਼ਮਈ ਕਿਉਂ ਨਹੀਂ ਕਰਦਾ ? ਟਿਮ-ਟਿਮ ਕਰਦੇ ਕਈ ਦੀਪ ਬੁਝ ਗਏ, ਕਈਆਂ ਨੇ ਆਪਣੇ ਢੋਲਨ ਦੀ ਉਡੀਕ ਵਿੱਚ ਦਿਨ ਰਾਤ ਸਵਾਸ ਸਵਾਸ ਨਾਮ ਦੀ ਮਾਲਾ ਫੇਰੀ, ਤੇ ਕਈਆਂ ਨੇ ਸਿਰਫ ਦੀਨ ਦੁਨੀਆਂ ਦਾ ਤਿਆਗ ਹੀ ਨਹੀਂ ਕੀਤਾ, ਸਗੋਂ ਆਪਣੇ ਸਰੀਰ ਦਾ ਤਿਆਗ ਕਰਕੇ, ਪੁਨਰ ਜਨਮ ਧਾਰ ਕੇ, ਆਸ਼ਾਵਾਂ ਦੇ ਸੁਨਿਹਰੇ ਸੁਪਨੇ ਸਜਾ ਕੇ, ਆਪਣੇ ਦਿਲ ਦੀਆਂ ਧੜਕਣਾਂ ਵਿੱਚ ਰਾਮ ਨਾਮ ਦੀ ਰੱਟ ਲਗਾ ਲਈ। ਇੱਥੋਂ ਤਕ ਕਿ ਤੇਜ-ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਤੇ ਹੋਰ ਕਈ ਅਣਗਿਣਤ ਅਧਿਆਤਮਕ ਸ਼ਖਸ਼ੀਅਤਾਂ ਨੇ ਦਰਸ਼ਨਾਂ ਦੀ ਤਾਂਘ ਵਿੱਚ ਸਰੀਰਕ ਉਹਲਾਂ ਕਰ ਲਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਹਰੀ ਅਸੀਂ ਮੁਕਤ ਹ ਚਰਨ ਕੰਵਲਾਂ ਦੀ ਛੁਹ ਪ੍ਰਾਪਤ ਕਰਨ ਨੂੰ ਬੇਕਰਾਰ ਹੋ ਰਹੀ ਹੈ।

ਐ ਔਖੀ ਘੜੀ ਦੇ ਸਹਾਇਕ, ਪਤਿਤਪਾਵਨ, ਗਰੀਬ ਨਿਵਾਜ ਮੁਰਦਾ ਹੋਏ ਖਾਲਸੇ ਪੰਥ ਨੂੰ ਮੁੜ ਤੋਂ ਸੁਰਜੀਤ ਕਰਨ ਵਾਲੇ ਗਊ ਰੱਖਿਆ ਲਈ ਅਥਾਹ ਬਲਿਦਾਨ ਦੇ ਸੋਮੇ, ਕਲਿਜੁਗ ਵਿੱਚ ਸਤਿਜੁਗ ਵਰਤਾਉਣ ਵਾਲੇ ਬਪੁ, ਅੱਜ ਸਾਰੀ ਨਾਮਧਾਰੀ ਸੰਗਤ ਹਾਲੋ ਬਿਹਾਲ ਹੋ ਕੇ, ਤਰਲੇ, ਮਿੰਨਤਾਂ ਤੇ ਅਰਜ਼ੋਈਆਂ ਕਰਦੀ ਹੋਈ ਵਿਰਹ ਦੀਆਂ ਲਾਟਾਂ ਦੀ ਲਪੇਟ ਵਿੱਚ ਸੜਦੀ ਹੋਈ ਦਸਮ ਗ੍ਰੰਥ ਦੇ ਇਨਾਂ ਵਾਕਾਂ ਨੂੰ ਦੁਹਰਾ ਰਹੀ ਹੈ

ਐਸੋ ਢੋਲਨ ਕਹਾਂ ਹੈ ? ਵਹ ਮਨਹਰਨ ਕਹਾਂ ਹੈ ? ਵਹ ਗੁਲਚਿਹਰ ਕਹਾਂ ਹੈ ? ਵਹ ਮਹਬਦਨ ਕਹਾਂ ਹੈ ? ਵਹ ਗੁਲਬਦਨ ਕਹਾਂ ਹੈ ?

ਚੁਕੇ ਹਾਂ, ਇਹ ਸੁਤੰਤਰ ਭਾਰਤ ਦੀ ਭੂਮੀ ਆਪ ਜੀ ਦੇ ਪਵਿੱਤਰ

## ੮

# ਸਤਿਗੁਰੂ ਤੇ ਜੋ ਮੂੰਹ ਫੇਰੇ

ਗੁਰੂ ਸ਼ਬਦ ਸੰਸਕ੍ਰਿਤ ਦੀ ਧਾਤੂ ਗੁ-ਰੂ ਤੋਂ ਬਣਿਆ ਹੈ ਜਿਸਦਾ ਭਾਵ ਹੈ ਅੰਧਕਾਰ ਨੂੰ ਦੂਰ ਕਰਕੇ ਰੋਸ਼ਨੀ ਪ੍ਰਦਾਨ ਕਰਨਾ

ਗਿਆਨ ਅੰਜਨੁ ਗੁਰਿ ਦਿਆ ਅਗਿਆਨ ਅੰਧੇਰ ਬਿਨਾਸੁ।।
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨ ਪਰਗਾਸੁ।।

ਆਸਾ ਦੀ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਸਤਿਗੁਰੂ ਦੀ ਮਹਿਮਾ ਦਾ ਗੁਣਗਾਣ ਕਰਦੇ ਹੋਏ ਫੁਰਮਾਉਂਦੇ ਹਨ

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।।

ਆਪਣਾ ਸਤਿਗੁਰੂ ਸਰੂਪ ਧਾਰ ਕੇ ਅਕਾਲ ਪੁਰਖ ਜਗਤ ਵਿੱਚ ਆਉਂਦਾ ਹੈ। ਸਤਿਗੁਰੂ ਜਗਤ ਕਲਿਆਣ ਲਈ ਮਨੁੱਖ ਨੂੰ ਚੰਗੇ ਪਾਸੇ ਵਲ ਪ੍ਰੇਰਦਾ ਹੈ ਅਤੇ ਮਾਨਸ ਤੋਂ ਦੇਵਤੇ ਬਣਾ ਦਿੰਦਾ ਹੈ। ਗੁਰੂ ਅੰਗਦ ਦੇਵ ਜੀ ਐਸੇ ਸਤਿਗੁਰ ਤੋਂ ਬਲਿਹਾਰ ਜਾਂਦੇ ਹਨ।

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।।
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।।

ਇਸ ਤਰ੍ਹਾਂ ਦਾ ਸਤਿਗੁਰੂ ਹੁੰਦਾ ਹੈ ਜੋ ਕੌਡੇ ਰਾਖਸ਼ਾਂ ਨੂੰ, ਸੱਜਣ ਠੱਗ ਵਰਗਿਆਂ ਨੂੰ, ਦਰਬਾਰਾ ਸਿੰਘ ਵਰਗੇ ਅਮਲੀਆਂ ਨੂੰ, ਦੇਵਤਿਆਂ ਤੁਲ ਬਣਾ ਦਿੰਦਾ ਹੈ। ਸਤਿਗੁਰੂ ਦੇ ਐਸੇ ਪਾਵਨ ਪਵਿਤ੍ਰ ਉਪਦੇਸ਼ਾਂ ਤੇ ਚੱਲਣਾ ਹੀ ਕਲਿਆਣਕਾਰੀ ਤੇ ਸੁਖਦਾਈ ਹੁੰਦਾ ਹੈ।

ਸੰਸਾਰ ਮਾਰਗ ਵਿੱਚ ਯਾਤਰਾ ਦੀਆਂ ਕਠਿਨਾਈਆਂ ਨੂੰ ਸਤਿਗੁਰੂ ਸਹਿਜ ਅਤੇ ਸੁਖਮਈ ਬਣਾ ਦਿੰਦਾ ਹੈ।

ਜਿਨਾਂ ਸਤਿਗੁਰੂ ਜੀਵਦਿਆਂ ਮੋਇਆ ਨਾ ਵਿਸਰੈ

ਸੋਈ ਪੁਰਖ ਸੁਜਾਣ।।

ਲੇਕਿਨ ਕੁਝ ਉਹ ਲੋਕ ਜੋ ਸਤਿਗੁਰੂ ਤੋਂ ਮੂੰਹ ਮੋੜ ਲੈਂਦੇ ਹਨ, ਬੇਮੁਖ ਹੋ ਜਾਂਦੇ ਹਨ, ਅਥਵਾ ਸਤਿਗੁਰ ਦੇ ਬਚਨਾਂ ਵਲ ਧਿਆਨ ਨਹੀਂ ਦਿੰਦੇ, ਸਤਿਗੁਰ ਦੇ ਹੁਕਮਾਂ ਦੀ ਪਰਵਾਹ ਨਹੀਂ ਕਰਦੇ, ਉਹ ਸਤਿਗੁਰੂ ਦੀਆਂ ਖੁਸ਼ੀਆਂ, ਬਖਸ਼ਿਸ਼ਾਂ ਅਤੇ ਵਡਿਆਈਆਂ ਤੋਂ ਵੰਚਿਤ ਰਹਿ ਜਾਂਦੇ ਹਨ, ਦੁਨੀਆਂ ਦੇ ਸਾਰੇ ਦੁੱਖ ਦਲਿੱਦਰ ਉਹਨਾਂ ਨੂੰ ਵਿਆਪਦੇ ਹਨ। ਗੁਰੂ ਅਮਰਦਾਸ ਜੀ ਐਸੇ ਮੂੰਹ ਲਈ ਜੋ ਸਤਿਗੁਰੂ ਤੋਂ ਫਿਰ ਜਾਂਦਾ ਹੈ ਫਰਮਾਉਂਦੇ ਹਨ

ਸਤਿਗੁਰੂ ਤੇ ਜੋ ਮੂੰਹ ਫਿਰੇ, ਸੇ ਬਧੇ ਦੁਖ ਸਹਾਹਿ।।
ਫਿਰਿ ਫਿਰਿ ਮਿਲਣੁ ਨ ਪਾਇਨੀ, ਜੰਮਹਿ ਤੈ ਮਰਿ ਜਾਹਿ।।

ਏਥੇ ਸਤਿਗੁਰੂ ਜੀ ਨੇ ਮੂੰਹ ਫੇਰੇ ਦੀ ਨਹੀਂ, ਫਿਰੇ ਦੀ ਗੱਲ ਕੀਤੀ ਹੈ। ਭਾਵ ਉਹਨਾਂ ਮਨੁੱਖਾਂ ਦੇ ਦੁੱਖਾਂ ਦੀ ਕੋਈ ਥਾਹ ਨਹੀਂ ਰਹਿੰਦੀ ਜਿਹਨਾਂ ਦਾ ਮੂੰਹ ਸਤਿਗੁਰੂ ਤੋਂ ਫਿਰ ਜਾਂਦਾ ਹੈ। ਉਹ ਆਵਾਗਉਣ ਦੇ ਚੱਕਰ ਵਿੱਚ ਫੱਸ ਜਾਂਦੇ ਹਨ। ਉਹਨਾਂ ਦਾ ਨਾ ਲੋਕ ਵਿੱਚ ਤੇ ਨਾ ਪਰਲੋਕ ਵਿੱਚ ਕੋਈ ਸਹਾਈ ਹੁੰਦਾ ਹੈ। ਐਸੇ ਮਨੁੱਖਾਂ ਦਾ ਜੀਵਨ ਤੇ ਨਿਸ਼ਫਲ ਹੋ ਹੀ ਜਾਂਦਾ ਹੈ ਪਰ ਅੱਗੇ ਵਾਸਤੇ ਤੋਂ ਵੀ ਉਹ ਆਵਾਗਉਣ ਦੇ ਚੱਕਰ ਵਿੱਚ ਫਸ ਜਾਂਦੇ ਹਨ। ਸਤਿਗੁਰੂ ਸੁੱਖਾਂ ਦਾ ਦਾਤਾ ਹੁੰਦਾ ਹੈ। ਉਹ ਆਪਣੇ ਪਵਿਤ੍ਰ ਕਰ-ਕਵਲਾਂ ਦਾ ਆਸਰਾ ਦੇ ਕੇ ਮਨੁੱਖ ਨੂੰ ਚੰਗੇ ਪਾਸੇ ਵੱਲ ਲਾਈ ਰੱਖਦਾ ਹੈ ਅਤੇ ਬੁਰੇ ਮਾਰਗ ਤੋਂ ਹਟਾਉਂਦਾ ਹੈ। ਗੁਰ-ਮੁਖੀ ਹੋਣਾ ਹੀ ਗੁਰਸਿੱਖ ਦੀ ਪਹਿਲੀ ਪਛਾਣ ਹੈ, ਅਤੇ ਹੁਕਮ ਮੰਨਣਾ ਹੀ ਭਗਤੀ ਹੈ।

ਗੁਰੂ ਸ਼ਬਦ ਦਾ ਉਪਦੇਸ਼ ਸੁਣਕੇ ਜੋ ਅਸਰ ਮਨੁੱਖੀ ਹਿਰਦੇ ਤੇ ਹੁੰਦਾ ਹੈ ਉਹ ਮਹਿਸੂਸ ਹੀ ਕੀਤਾ ਜਾ ਸਕਦਾ ਹੈ। ਉਸਦਾ ਵਰਣਨ ਨਹੀਂ ਕੀਤਾ ਜਾ ਸਕਦਾ। ਗੁਰੂ ਅਮਰਦਾਸ ਜੀ ਆਪਣੇ ਸ਼ਬਦਾਂ ਵਿੱਚ ਫਰਮਾਉਂਦੇ ਹਨ

ਅੰਤਰਿ ਪਿਆਸ ਉਠੀ ਪ੍ਰਭ ਕੇਰੀ
ਸੁਣਿ ਗੁਰਬਚਨਿ ਮਨਿ ਤੀਰ ਲਗਈਆ।।

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਪਵਿਤਰ ਉਪਦੇਸ਼ਾਂ ਵਿੱਚ ਬੇਮੁਖਾਂ ਦਾ ਵਰਣਨ ਬੜੀ ਅਨੂਠੀ ਸ਼ੈਲੀ ਵਿੱਚ ਇਸ ਤਰ੍ਹਾਂ ਕਰਦੇ ਹਨ- ਗੁਰੂ ਸਾਹਿਬ ਨੇ ਜਨਮ

ਸਾਖੀ ਵਿੱਚ ਇੱਕ ਚੀਜ਼ ਮਹਾਰਾਜ ਨੇ ਲਿਖੀ ਹੈ। ਛੇ ਹੱਤਿਆ ਮੰਨੀਆਂ ਹਨ ਦੁਨੀਆ ਵਿੱਚ--ਲੜਕੀ ਦਾ ਮਾਰਨਾ--ਗਊ ਦਾ ਮਾਰਨਾ --ਬ੍ਰਾਹਮਣ ਦਾ ਮਾਰਨਾ--ਵੰਸ ਦਾ ਘਾਤ ਕਰਨਾ--ਪੈਸੇ ਲੈ ਕੇ ਕਿਸੇ ਦੇ ਨਾ ਦੇਣਾ--ਵਿਸ਼ਵਾਸ ਘਾਤ ਕਰਨਾਂ--ਇਹ ਛੇ ਹੱਤਿਆ ਹਨ। ਜਨਮ ਸਾਖੀ ਲਿਖਿਐ

ਖੱਟ ਹੱਤਿਆ ਕੇ ਤੁੱਲ ਹੈ ਜੇ ਗੁਰ ਤੇ ਸਿੱਖ ਫਿਰ ਜਾਏ।।

ਇੱਕ ਇੱਕ ਹੱਤਿਆ ਨੂੰ ਵੱਡੀ ਵੱਡੀ ਭਾਰੀ ਮੰਨਿਆ ਹੈ, ਪਰ ਜੇ ਸਿੱਖ ਗੁਰੂ ਤੋਂ ਫਿਰ ਜਾਏ ? ਇੱਕ ਉਹ ਪੁਰਸ਼ ਹਨ ਜਿਨ੍ਹਾਂ ਨੇ ਗੁਰੂ ਨੂੰ ਮੰਨਿਆ ਹੀ ਨਹੀਂ, ਇੱਕ ਜਿਹੜੇ ਮੰਨ ਕੇ ਫੇਰ ਫਿਰਦੇ ਹਨ। ਮਹਾਰਾਜ ਨੇ ਬਾਣੀ ਵਿੱਚ ਲਿਖਿਆ ਹੈ

ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ।

ਇੱਕ ਹਨ ਗੁਰਮੁਖ, ਜਿਨ੍ਹਾਂ ਨੇ ਗੁਰੂ ਨੂੰ ਮੁੱਖ ਮੰਨਿਐ, ਜੋ ਗੁਰੂ ਨੇ ਹੁਕਮ ਦਿੱਤਾ, ਉਸੇ ਉੱਤੇ ਉਹਨਾਂ ਨੇ ਪੂਰਨਾ ਪਾਇਆ। ਜਿਸ ਤਰ੍ਹਾਂ ਲਹਿਣਾ ਜੀ ਤੋਂ ਗੁਰੂ ਅੰਗਦ ਜੀ ਬਣੇ, ਗੁਰੂ ਨੂੰ ਹੀ ਮੁੱਖ ਮੰਨਿਆ ਹੋਰ ਕਿਸੇ ਚੀਜ਼ ਦੀ ਪਰਵਾਹ ਹੀ ਨਹੀਂ ਕੀਤੀ।

ਗੁਰਮੁਖ--ਜਿਨ੍ਹਾਂ ਨੇ ਗੁਰੂ ਨੂੰ ਮੁੱਖ ਜਾਣਿਆ।

ਭਰ ਬੇੜੇ ਲੈ ਜਾਏਗਾ, ਸਾਧ ਜਨਾ ਕੇ ਪੂਰ।।

ਸਨਮੁਖ ਕਿਹੜੇ--ਜਿਹੜੇ ਸਨਮੁਖ ਰਹੇ। ਜੋ ਬਚਨ ਸਾਹਮਣੇ ਸਤਿਗੁਰਾਂ ਦੇ, ਬਿਨਾਂ ਸਤਿਗੁਰੂ ਤੋਂ ਹੋਰ ਕਿਸੇ ਵੱਲ ਨਹੀਂ ਮੂੰਹ ਕੀਤਾ।

ਮਨਮੁਖ ਕੌਣ ਹਨ ? ਸਾਹਿਬ ਕਹਿੰਦੇ ਹਨ

ਮਨਮੁਖਿ ਆਵੈ ਮਨਮੁਖਿ ਜਾਵੈ।।ਮਨਮੁਖਿ ਫਿਰਿ ਫਿਰਿ ਚੋਟਾ ਖਾਵੈ।।
ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ।।

ਜਿਹਨਾਂ ਨੇ ਮਨ ਨੂੰ ਮੁੱਖ ਸਮਝਿਆ ਹੈ, ਜੇ ਕਛਹਿਰਾ ਵੀ ਪਾ ਲਿਆ, ਅਮ੍ਰਿਤ ਵੀ ਛਕ ਲਿਆ ਹੈ ਤੇ ਆਖਿਆ--ਚਲੋ ਤੰਬਾਕੂ 'ਚ ਕੀ ਵੜਿਆ ਹੋਇਐ--ਸ਼ਰਾਬ 'ਚ ਕੀ ਵੜਿਆ ਹੋਇਐ--ਮਾਸ 'ਚ ਕੀ ਵੜਿਆ ਹੋਇਐ--ਦਾੜ੍ਹੀ 'ਚ ਕੀ ਵੜਿਆ ਹੋਇਐ--ਬੰਨ੍ਹਣ 'ਚ ਕੀ ਹੈ--ਜਾਂ ਮੁੰਨਣ 'ਚ ਕੀ ਹੈ ? ਉਹ ਹਨ ਮਨਮੁਖ, ਜਿਨ੍ਹਾਂ ਨੇ ਮਨ ਨੂੰ ਮੁੱਖ ਰੱਖਿਆ। ਜੋ ਮਨ ਨੇ ਚਾਹਿਆ--ਜੇ ਮਨ ਨੇ ਕਿਹਾ ਤੇ ਕੰਜਰਾਂ ਦੇ ਚਲਾ

ਗਿਆ--ਮਨ ਨੇ ਚਾਹਿਆ, ਸਿਨੇਮੇ ਚਲਾ ਗਿਆ--ਮਨ ਨੇ ਚਾਹਿਆ, ਸ਼ਰਾਬ ਪੀ ਲਈ--ਮਨ ਨੇ ਚਾਹਿਆ, ਮਾਸ ਖਾ ਲਿਆ--ਮਨ ਨੇ ਚਾਹਿਆ, ਬੁਰੇ ਕੰਮ ਕੀਤੇ--ਉਹ ਹਨ ਮਨਮੁਖ।

ਬੇਮੁੱਖ ਕੌਣ ਹੈ ? ਬੇਮੁੱਖ ਉਹ ਹੈ ਜਿਹੜਾ ਗੁਰੂ ਨੂੰ ਮੰਨ ਕੇ, ਗੁਰੂ ਤੋਂ ਮੂੰਹ ਫੇਰ ਜਾਵੇ।

ਸਤਿਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ।।
ਅਨਦਿਨੁ ਦੁਖ ਕਮਾਵਦੇ, ਨਿਤ ਜੋਹੇ ਜਮ ਜਾਲੇ।।
ਸੁਪਨੈ ਸੁਖੁ ਨ ਦੇਖਨੀ, ਬਹੁ ਚਿੰਤਾ ਪਰਜਾਲੇ।।

ਬੇਮੁੱਖ ਦਾ ਦਰਜਾ, ਭਾਈ ਗੁਰਦਾਸ ਜੀ ਇੱਕ ਜਗ੍ਹਾ ਲਿਖਦੇ ਹਨ

ਸੀਂਹਾ ਸਉਹਾਂ ਜਾਣਾ ਭਲਾ ਨਾ ਤਿਸੁ ਬੇਮੁਖ ਸਉਹਾਂ ਜਾਏ।।

ਜੇ ਇੱਕ ਪਾਸੇ ਤਾਂ ਆਉਂਦਾ ਹੋਵੇ ਸ਼ੇਰ, ਇੱਕ ਪਾਸੇ ਹੋਵੇ ਬੇਮੁੱਖ, ਕਹਿੰਦੇ ਹਨ। ਸ਼ੇਰ ਦੇ ਸਾਹਮਣੇ ਜਾ ਕੇ ਭਾਵੇਂ ਬੇਸ਼ਕ ਮਰ ਜਾਵੇ, ਪਰ ਬੇਮੁੱਖ ਦੇ ਮੱਥੇ ਨਾ ਲੱਗੇ। ਧਿਆਨ ਦੇਣ ਦੀ ਲੋੜ ਹੈ।

ਜਿਹੜੇ ਸਤਿਗੁਰੂ ਤੋਂ ਮੂੰਹ ਮੋੜ ਲੈਂਦੇ ਹਨ, ਮੂੰਹ ਫੇਰ ਲੈਂਦੇ ਹਨ, ਉਹ ਜੇ ਸਤਿਗੁਰੂ ਦੀ ਸ਼ਰਨ ਵਿੱਚ ਨਹੀਂ ਜਾਂਦੇ ਤਾਂ ਫਿਰ ਵੱਡੀਆਂ-ਵੱਡੀਆਂ ਬਲਾਵਾਂ, ਦੁੱਖ ਉਸਦੇ ਪਿੱਛੇ ਲੱਗ ਟੁਰਦੀਆਂ ਹਨ, ਧਰਮਰਾਜ ਵੀ ਉਹਨਾਂ ਦਾ ਲਿਹਾਜ ਨਹੀਂ ਕਰਦਾ। ਐਸੇ ਬੇਮੁੱਖਾਂ ਨੂੰ ਫਿਰ ਜਨਮਾਂ ਦੇ ਵਿਯੋਗ ਰੂਪੀ ਦੁੱਖ ਲੱਗ ਜਾਂਦੇ ਹਨ। ਉਸਨੂੰ ਉ ੱਥੇ ਲੇਖਾ ਦੇਣਾ ਹੀ ਪੈਂਦਾ ਹੈ। ਜਮਾਂ ਦੀ ਮਾਰ ਸਹਿਣੀ ਪੈਂਦੀ ਹੈ। ਉਸਨੂੰ ਨਾ ਧਰਤੀ ਝੱਲਦੀ ਹੈ ਨਾ ਅਸਮਾਨ। ਦੁਨੀਆਂ ਉਹਨਾਂ ਨੂੰ ਫਿਟਕਾਂ ਪਾਉਂਦੀ ਹੈ। ਤੀਸਰੇ ਗੁਰੂ ਅਮਰਦਾਸ ਜੀ ਫਰਮਾਉਂਦੇ ਹਨ

ਸਤਿਗੁਰੂ ਦੇ ਜੋ ਮੁਹ ਫੇਰੇ, ਤੇ ਵੇਮੁਖ ਬੁਰੇ ਦਿਸੰਨਿ।।
ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ।।

ਇਸ ਲਈ ਗੁਰੂ ਤੋਂ ਮੂੰਹ ਫੇਰ ਲੈਣਾ ਮਨਮੱਤ ਅਤੇ ਦੁੱਖਾਂ ਨੂੰ ਬੁਲਾਵਾ ਦੇਣਾ ਹੈ। ਹਰ ਗੁਰਸਿੱਖ ਨੂੰ ਸਦਾ ਸਤਿਗੁਰੂ ਮੁਖੀ ਹੋ ਕੇ ਭਗਤੀ ਕਰਨੀ ਚਾਹੀਦੀ ਹੈ। ਏਸੇ ਵਿੱਚ ਹੀ ਉਸਦੀ ਕਲਿਆਣ ਹੈ।

ਸਿੱਖ ਸ਼ਹੀਦਾਂ ਦੇ ਇਤਿਹਾਸ ਵਿੱਚ ੪੦ ਮੁਕਤਿਆਂ ਦਾ ਆਪਣਾ ਹੀ ਇੱਕ ਵਿਸ਼ੇਸ਼ ਸਥਾਨ ਹੈ। ਉਹ ਅਤਿਅੰਤ ਪੂਜਨੀਕ, ਅਤੇ ਸ੍ਰੀ ਕਲਗੀਧਰ ਪਾਤਸ਼ਾਹ ਜੀ ਦੇ ਪਿਆਰੇ ਸਿੱਖਾਂ ਵਿੱਚੋਂ ਸਨ। ਸੀਸ ਉਹਨਾਂ ਦੀ ਕੁਰਬਾਨੀ ਉੱਤੇ ਸ਼ਰਧਾ ਨਾਲ ਝੁਕ ਜਾਂਦੇ ਹਨ। ਅਨੰਦਪੁਰ ਸਾਹਿਬ ਵਿਖੇ ਜਦੋਂ ਮੁਗਲਾਂ ਨੇ ਘੇਰਾ ਪਾਇਆ ਹੋਇਆ ਸੀ, ਉਸ ਵੇਲੇ ਕੁਝ ਸਿੰਘ ਭੁੱਖ ਤ੍ਰੇਹ ਆਦਿ ਸਰੀਰਕ ਕਸ਼ਟ ਨਾ ਸਹਿ ਸਕੇ, ਉਹਨਾਂ ਨੂੰ ਆਪਣੇ ਘਰਾਂ ਦੀ ਯਾਦ ਸਤਾਉਣ ਲੱਗ ਪਈ। ਉਸ ਵੇਲੇ ਉਹਨਾਂ ਨੇ ਆਪਸ ਵਿੱਚ ਸਲਾਹ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਘਰਾਂ ਨੂੰ ਵਾਪਸ ਜਾਣ ਦੀ ਆਗਿਆ ਮੰਗੀ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਬਹੁਤ ਸਮਝਾਇਆ, ਪਰ ਉਹਨਾਂ ਉੱਤੇ ਕੋਈ ਅਸਰ ਨਾ ਹੋਇਆ ਅਤੇ ਉਹਨਾਂ ਨੇ ਸਤਿਗੁਰੂ ਜੀ ਨੂੰ ਆਪਣੇ ਆਪਣੇ ਘਰਾਂ ਨੂੰ ਵਾਪਸ ਜਾਣ ਦਾ ਫੈਸਲਾ ਸੁਣਾ ਦਿੱਤਾ। ਜਦੋਂ ਹਰ ਤਰ੍ਹਾਂ ਦੇ ਪ੍ਰਯਾਸ ਕਰਨ ਦੇ ਬਾਵਜੂਦ ਉਹ ਸਿੰਘ ਨਾ ਮੰਨੇ ਤਾਂ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਕਿਹਾ ਕਿ ਉਹ ਲਿਖ ਕੇ ਦੇ ਜਾਣ ਕਿ ਨਾ ਉਹ ਉਹਨਾਂ ਦੇ ਗੁਰੂ ਹਨ ਅਤੇ ਨਾ ਹੀ ਉਹ ਉਹਨਾਂ ਦੇ ਸਿੱਖ। ਉਹਨਾਂ ਵਿੱਚੋਂ ੪੦ ਸਿੰਘਾਂ ਨੇ ਕਾਗਜ਼ ਉੱਤੇ ਲਿਖ ਕੇ ਸੱਚੇ ਪਾਤਸ਼ਾਹ ਜੀ ਨੂੰ ਦੇ ਦਿੱਤਾ,''ਨਾ ਤੂੰ ਸਾਡਾ ਗੁਰੂ ਹੈਂ, ਨਾ ਅਸੀਂ ਤੇਰੇ ਸਿੱਖ ਹਾਂ''।

ਉਹ ਘਰਾਂ ਨੂੰ ਵਾਪਸ ਟੁਰ ਪਏ। ਜਦੋਂ ਉਹ ਲਾਹੌਰ ਦੇ ਨੇੜੇ ਪਹੁੰਚੇ, ਫਿਰ ਸਾਰੇ ਇਕੱਠੇ ਹੋਏ। ਉਹਨਾਂ ਦੇ ਅੰਤਹਕਰਨ ਨੇ ਉਹਨਾਂ ਨੂੰ ਝੰਜੋੜ ਕੇ ਰੱਖ ਦਿੱਤਾ, ਕਿ ਉਹਨਾਂ ਨੇ ਬਹੁਤ ਵੱਡੀ ਗਲਤੀ ਕੀਤੀ ਹੈ, ਉਹਨਾਂ ਨੂੰ ਬੇਦਾਵਾ ਨਹੀਂ ਸੀ ਲਿਖਣਾ ਚਾਹੀਦਾ, ਉਹ ਬੇਮੁਖ ਬਣ ਗਏ ਹਨ ਅਤੇ ਹੁਣ ਉਹ ਨਰਕਗਾਮੀ ਹੋਣਗੇ। ਲੋਕਾਂ ਨੇ ਵੀ ਉਹਨਾਂ ਨੂੰ ਫਿਟਕਾਰਾਂ ਪਾਈਆਂ। ਫਿਰ ਉਹਨਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਜੀ ਮਾਝੇ ਦੀ ਧਰਤੀ ਉੱਤੇ ਹਨ, ਅਨੰਦਪੁਰ ਦਾ ਕਿਲਾ ਛੱਡ ਆਏ ਹਨ, ਚਾਰੇ ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ ਹਨ, ਬਹੁਤ ਸਾਰੇ ਸਿੰਘ ਵੀ ਸ਼ਹਾਦਤ ਪ੍ਰਾਪਤ ਕਰ ਚੁੱਕੇ ਹਨ, ਉਹਨਾਂ ਨੂੰ ਬਹੁਤ ਅਫਸੋਸ ਹੋਇਆ ਅਤੇ ਉਹ ਆਪਣੇ ਆਪ ਨੂੰ ਮੰਦਭਾਗਾ ਸਮਝਣ ਲੱਗੇ। ਉਹਨਾਂ ਤੋਂ ਵੱਡਾ ਬਦਕਿਸਮਤ ਹੋਰ ਕੌਣ ਹੋ ਸਕਦਾ ਸੀ ਜਿਹੜੇ ਆਪਣੇ ਪਿਆਰੇ ਸਤਿਗੁਰੂ ਜੀ ਨੂੰ ਧੋਖਾ ਦੇ ਕੇ, ਸਵਾਰਥਮਈ ਹੋ ਕੇ, ਉਹਨਾਂ ਨੂੰ ਅਉਖੇ ਵੇਲੇ ਤਿਆਗ ਕੇ ਆਪਣੇ

ਸਵਾਰਥ ਲਈ ਘਰਾਂ ਨੂੰ ਵਾਪਸ ਟੁਰ ਪਏ ਹਨ। ਉਹਨਾਂ ਸਾਰਿਆਂ ਨੇ ਮਿਲ ਕੇ ਫੈਸਲਾ ਕੀਤਾ ਕਿ ਉਹ ਸਾਰੇ ਸਤਿਗੁਰੂ ਜੀ ਦੀ ਸ਼ਰਨ ਵਿੱਚ ਰਹਿਣਗੇ ਅਤੇ ਆਪਣੀ ਭੁੱਲ ਬਖਸ਼ਾਉਣਗੇ। ਇਹ ਫੈਸਲਾ ਕਰ ਕੇ ਉਹ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਅਤੇ ਖਿਮਾ ਮੰਗਣ ਵਾਸਤੇ ਟੁਰ ਪਏ। ਸੱਚੇ ਪਾਤਸ਼ਾਹ ਜੀ ਉਸ ਵੇਲੇ ਖਿਦਰਾਣੇ ਦੀ ਢਾਬ ਤੇ ਸਨ। ਸਿੰਘ ਸਤਿਗੁਰੂ ਜੀ ਕੋਲ ਪਹੁੰਚ ਵੀ ਨਹੀਂ ਪਾਏ ਸਨ ਕਿ ਰਸਤੇ ਵਿੱਚ ਉਹਨਾਂ ਦਾ ਮੁ$ਪਲ ਫੌਜ ਨਾਲ ਟਾਕਰਾ ਹੋ ਗਿਆ। ਸਿੰਘਾਂ ਨੇ ਬੜੀ ਬਹਾਦਰੀ ਨਾਲ ਜੰਗ ਕੀਤਾ, ਕਈ ਵੈਰੀਆਂ ਨੂੰ ਮਾਰ ਮੁਕਾਇਆ ਅਤੇ ਲੜਦੇ ਲੜਦੇ ਸਾਰੇ ਦੇ ਸਾਰੇ ਸਿੰਘ ਵੀਰ ਗਤੀ ਨੂੰ ਪ੍ਰਾਪਤ ਹੋ ਗਏ। ਸੱਚੇ ਪਾਤਸ਼ਾਹ ਜੀ ਨੇ ਵੀ ਟਿੱਬੀ ਤੋਂ ਹੀ ਮੁ$ਪਲਾਂ ਦੀ ਫੌਜ ਦਾ ਤੀਰਾਂ ਦੀ ਬੁਛਾਰ ਨਾਲ ਤਹਿਸ ਨਹਿਸ ਕਰ ਦਿੱਤਾ। ਮੁਸਲਮਾਨੀ ਫੌਜ ਜੰਗ ਕਰਨ ਤੋਂ ਉਪਰੰਤ ਵਾਪਸ ਚਲੀ ਗਈ। ਸਤਿਗੁਰੂ ਜੀ ਜੰਗ ਦੇ ਮੈਦਾਨ ਵਿੱਚ ਸ਼ਹੀਦ ਹੋਏ ਪਏ ਸਿੰਘਾਂ ਦੇ ਕੋਲ ਜਾ ਕੇ ਆਪਣੀ ਰੁਮਾਲੀ ਨਾਲ ਆਪਣੇ ਪਿਆਰਿਆਂ ਦਾ ਇੱਕ ਇੱਕ ਕਰਕੇ ਮੂੰਹ ਪੂੰਝਦੇ ਹਨ ਅਤੇ ਨਾਲ ਹੀ ਵਰਦਾਨ ਦੀ ਵਰਖਾ ਕਰਕੇ ਉਹਨਾਂ ਦਾ ਸ਼ਹੀਦ ਹੋਣਾ ਸਾਰਥਕ ਕਰਦੇ ਹਨ। ਜਦੋਂ ਸੱਚੇ ਪਾਤਸ਼ਾਹ ਜੀ ਮਹਾਂ ਸਿੰਘ ਕੋਲ ਪਹੁੰਚੇ ਉਹ ਸਿਸਕ ਰਿਹਾ ਸੀ ਕਿਉ ਕਿ ਉਸਦੇ ਕੁਝ ਸੁਆਸ ਅਜੇ ਬਾਕੀ ਸਨ। ਉਸਨੂੰ ਅਸੀਮ ਖੁਸ਼ੀਆਂ ਬਖਸ਼ੀਆਂ ਅਤੇ ਨਾਲ ਹੀ ਵਰ ਮੰਗਣ ਲਈ ਕਿਹਾ। ਉਸਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਉਹਨਾਂ ਦਾ ਦਿੱਤਾ ਹੋਇਆ ਸਭ ਕੁਝ ਉਸ ਕੋਲ ਹੈ। ਉਸਦੀ ਇੱਕੋ ਮੰਗ ਹੈ ਕਿ ਜਿਹੜਾ ਬੇਦਾਵਾ ਉਹ ਸਤਿਗੁਰੂ ਜੀ ਨੂੰ ਲਿਖ ਕੇ ਦੇ ਗਏ ਸਨ ਉਹ ਉਸਨੂੰ ਪਾੜ ਦੇਣ ਤਾਂ ਕਿ ਉਹ ਸਾਰੇ ਦਰਗਾਹ ਵਿੱਚ ਸੁਰਖਰੂ ਹੋ ਕੇ ਜਾ ਸਕਣ। ਸੱਚੇ ਪਾਤਸ਼ਾਹ ਜੀ ਨੇ ਬੇਦਾਵੇ ਵਾਲਾ ਕਾਗਜ਼ ਲੀਰੋ ਲੀਰ ਕਰ ਦਿੱਤਾ। ਮਹਾਂ ਸਿੰਘ ਪ੍ਰਸੰਨ ਹੋਏ ਅਤੇ ਸੱਚੇ ਪਾਤਸ਼ਾਹ ਜੀ ਦਾ ਸ਼ੁਕਰਾਨਾ ਕਰਦੇ ਹੋਏ ਪ੍ਰਲੋਕ ਸਿਧਾਰ ਗਏ। ਸੱਚੇ ਪਾਤਸ਼ਾਹ ਜੀ ਨੇ ਆਪਣੇ ਪਵਿਤਰ ਹਸਤ ਕੰਵਲਾਂ ਨਾਲ ੪੦ ਸ਼ਹੀਦਾਂ ਦਾ ਅੰਤਿਮ ਸਸਕਾਰ ਕੀਤਾ।

ਸਾਰੇ ਸਿੰਘ ਲੜਦੇ-ਲੜਦੇ ਸ਼ਹੀਦ ਹੁੰਦੇ ਗਏ, ਪਰ ਦਰਗਾਹ ਵਿੱਚ ਵੀ ਉਨ੍ਹਾਂ ਨੂੰ ਉਨਾਂ ਚਿਰ ਢੋਈ ਨਾ ਮਿਲੀ, ਜਿੰਨਾ ਚਿਰ ਉਨ੍ਹਾਂ ਨੇ ਆਪਣੇ ਬਖਸ਼ਿੰਦ ਪਿਤਾ ਕੋਲੋਂ, ਜਿਸ ਤੋਂ ਉਹ ਬੇਮੁਖ ਹੋ ਕੇ ਭਜ ਗਏ ਸਨ, ਬਖਸ਼ਾ ਨਹੀਂ ਲਇਆ। ਮੇਰੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਦੀ ਬਾਣੀ ਬਚਿਤ੍ਰ ਨਾਟਕ ਵਿੱਚ ਬੇਮੁੱਖਾਂ ਦਾ ਇਸ ਲੋਕ ਤੇ ਉਸ ਲੋਕ ਵਿੱਚ ਕੀ ਹਾਲ ਹੁੰਦਾ ਹੈ ਦਾ ਵਰਨਣ ਬੜੇ ਸੁੰਦਰ ਤੇ ਸਪਸ਼ਟ ਸ਼ਬਦਾਂ ਵਿੱਚ ਕੀਤਾ ਹੈ

ਜੇ ਅਪਨੇ ਗੁਰ ਤੇ ਮੁਖ ਫਿਰਹੈ। ।ਈਹਾਂ ਊਹਾਂ ਤਿਨਕੇ ਗ੍ਰਿਹ ਗਿਰ ਹੈ। ।
ਇਹਾਂ ਉਪਹਾਸ ਨ ਸੁਰਪੁਰ ਬਾਸਾ। ।ਸਭ ਬਾਤਨ ਤੇ ਰਹੈ ਨਿਰਾਸਾ। ।
ਦੂਖ ਭੂਖ ਤਿਨ ਕੋ ਰਹੈ ਲਾਗੀ। ।ਸੰਤ ਸੇਵ ਤੇ ਜੋ ਹੈ ਤਿਆਗੀ। ।
ਜਗਤ ਬਿਖੈ ਕੋਈ ਕਾਮ ਨ ਸਰਹੀ। ।ਅੰਤਹਿ ਕੁੰਡ ਨਰਕ ਕੀ ਪਰਹੀ। ।
ਤਿਨ ਕੋ ਸਦਾ ਜਗਤ ਉਪਹਾਸਾ। ।ਅੰਤਹਿ ਕੁੰਡ ਨਰਕ ਕੀ ਬਾਸਾ। ।
ਗੁਰ ਪਗ ਤੇ ਜੇ ਬੇਮੁਖ ਸਿਧਾਰੇ। ।ਈਹਾਂ ਊਹਾਂ ਤਿਨਕੇ ਮੁਖ ਕਾਰੇ। ।
ਪੁਤ੍ਰ ਪਉਤ੍ਰ ਤਿਸਕੇ ਨਹੀ ਫਰੈ। ।ਦੁਖ ਦੈ ਮਾਤ ਪਿਤਾ ਕੌ ਮਰੈ। ।
ਗੁਰ ਦੋਖੀ ਸਗ ਕੀ ਮ੍ਰਿਤ ਪਾਵੈ। ।ਨਰਕ ਕੁੰਡ ਡਾਰੇ ਪਛੁਤਾਵੈ। ।

# ੯

# ਸਾਹਿਬ ਗੁਣੀ ਨਿਧਾਨਾ

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ।।
ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ।।

ਪਿਆਰੇ ਇਸ਼ਟ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਅਕਥਨੀਯ ਹੈ। ਉਸ ਅਪਰੰਪਾਰ ਦੀ ਮਹਿਮਾ ਦਾ ਗੁਣਗਾਨ ਅਤੇ ਉਹਨਾਂ ਦੀ ਬਹੁ ਪੱਖੀ ਸਖ਼ਸ਼ੀਅਤ ਦਾ ਵਰਣਨ ਕੀਤਾ ਹੀ ਨਹੀਂ ਜਾ ਸਕਦਾ। ਕਲਮ ਉਹਨਾਂ ਦੇ ਗੁਣਾਂ ਨੂੰ ਲਿਖਣ ਵਿੱਚ ਅਸਮਰੱਥ ਹੈ। ਉਹ ਇੱਕ ਉੱਚੇ ਸੁੱਚੇ ਮਹਾਨ ਅਧਿਆਤਮਿਕ, ਨੂਰਾਨੀ ਰਹਿਬਰ ਹਨ। ਉਹਨਾਂ ਨੇ ਆਪਣੇ ਸਿੱਖਾਂ ਲਈ ਕੁਝ ਲੀਹਾਂ ਉਲੀਕੀਆਂ, ਕੁਝ ਸਿਧਾਂਤ ਬਣਾਏ ਅਤੇ ਉਹਨਾਂ ਉੱਤੇ ਚੱਲਣ ਦੀ ਪ੍ਰੇਰਣਾ ਦਿੱਤੀ, ਉਹਨਾਂ ਦੇ ਅਨੁਸਾਰ ਜੀਵਨ ਜੀਊਣ ਦੀ ਜਾਚ ਦੱਸੀ, ਤਾਂ ਕਿ ਹਰ ਨਾਮਧਾਰੀ ਉਹਨਾਂ ਦੇ ਪਾਏ ਪੂਰਨਿਆਂ ਉੱਤੇ ਚੱਲ ਕੇ, ਉਹਨਾਂ ਦੇ ਦੱਸੇ ਸਿਧਾਂਤਾਂ ਅਨੁਸਾਰ ਆਪਣਾ ਜੀਵਨ ਢਾਲ ਕੇ, ਇੱਕ ਉ ਚਾ ਸੁੱਚਾ ਧਾਰਮਿਕ ਵਿਅਕਤੀ ਬਣਕੇ ਇਸ ਦਿਸਦੀ ਪਿਸਦੀ ਦੁਨੀਆਂ ਵਿੱਚ ਵਿਚਰਦਿਆਂ ਹੋਇਆਂ, ਉਸ ਵਿੱਚ ਗਲਤਾਨ ਨਾ ਹੋ ਕੇ ਇਸ ਤੋਂ ਉਤਾਂਹ ਉੱਠ ਕੇ ਆਪਣੇ ਜੀਵਨ ਦੇ ਪਲ ਸਾਰਥਕ ਕਰੇ, ਅਤੇ ਆਪਣੇ ਪਿਆਰੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਅਤੇ ਵਿਸ਼ੇਸ਼ ਕਿਰਪਾ ਦਾ ਪਾਤਰ ਬਣੇ। ਸਵੇਰੇ ਉਠਕੇ ਸਣੇ ਕੇਸੀਂ ਇਸ਼ਨਾਨ ਕਰਕੇ, ਹਰ ਗੁਰਸਿੱਖ ਆਪਣਾ ਅੰਮ੍ਰਿਤ ਵੇਲਾ ਪਰਮ ਪਿਤਾ ਅਕਾਲ ਪੁਰਖ ਦੇ ਨਾਮ ਵਿੱਚ ਲਿਵਲੀਨ ਹੋ ਕੇ ਬਤੀਤ ਕਰੇ, ਸੱਚ ਅਤੇ ਸੁੱਚ ਦਾ ਧਾਰਨੀ ਹੋ ਕੇ ਕਹਿਣੀ ਕਥਨੀ ਨੂੰ ਅਮਲੀ ਜਾਮਾ ਪਹਿਨਾਏ। ਮਨ ਵਿੱਚੋਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਤਿਆਗ ਕੇ ਹਉਮੈ ਦੇ ਦੀਰਘ ਰੋਗ ਤੋਂ ਮੁਕਤ ਹੋ ਜਾਵੇ। ਗਰੀਬਾਂ, ਅਨਾਥਾਂ, ਸਾਧਾਂ ਸੰਤਾਂ ਦੀ ਸੇਵਾ ਕਰਕੇ ਆਪਣੇ ਜੀਵਨ ਦੇ ਪਲ ਸਾਰਥਕ ਕਰੇ। ਗੁਰਬਾਣੀ ਅੰਦਰ ਦੱਸੀ ਗਈ ਮਰਯਾਦਾ ਅਨੁਸਾਰ ਆਪਣੇ ਜੀਵਨ ਵਿੱਚ ਨਿਵਣ, ਖਵਣ ਗੁਣ ਨੂੰ ਧਾਰ ਕੇ, ਮਿਠ-ਬੋਲੜਾ ਬਣੇ। ਹਰ ਨਾਮਧਾਰੀ ਸਿੱਖ ਅੰਦਰੋਂ ਬਾਹਰੋਂ ਪੂਰਨ ਰੂਪ ਵਿੱਚ ਨਿਰਮਲ ਹੋਵੇ। ਉਹ ਆਪਣੀ ਜਿਹਬਾ ਦੇ ਕੌੜੇ ਫਿੱਕੇ ਸੁਆਦ ਤਿਆਗ ਕੇ, ਸ਼ਾਕਾਹਾਰੀ ਭੋਜਨ ਅਪਣਾਏ ਅਤੇ ਉਸ ਪਰਮ ਪਿਤਾ ਦੇ ਬਣਾਏ ਹੋਏ ਜੀਵਾਂ ਨੂੰ ਸੁਤੰਤਰ

ਵਿਚਰਨ ਦੇਵੇ। ਉਹਨਾਂ ਨੂੰ ਆਪਣੀ ਜਿਹਭਾ ਦਾ ਸੁਆਦ ਨਾ ਬਣਾਵੇ, ਸਗੋਂ ਉਹਨਾਂ ਉ ੱਤੇ ਰਹਿਮ ਕਰੇ ਅਤੇ ਜੀਵਾਂ ਉ ੱਤੇ ਦਇਆ ਕਰਕੇ ਅਠਾਹਠ ਤੀਰਥਾਂ ਦੇ ਪੁੰਨਾਂ ਨੂੰ ਘਰ ਬੈਠਿਆਂ ਹੀ ਪ੍ਰਾਪਤ ਕਰੇ। ਗੁਰਬਾਣੀ ਅਨੁਸਾਰ ਮਾਸ ਦਾ ਨਿਸ਼ੇਧ ਕਰੇ ਅਤੇ ਇੱਕ ਸਫਲ ਨਾਮਧਾਰੀ ਬਣਕੇ ਸਾਰੀ ਮਾਨਵਤਾ ਦੇ ਸਮੁੱਖ ਚਾਨਣ ਮੁਨਾਰਾ ਬਣੇ।

ਮਨੁੱਖਾ ਸਰੀਰ ਭਾਂਤ-ਭਾਂਤ ਦੇ ਰੋਗਾਂ ਨਾਲ ਗ੍ਰਸਤ ਹੈ। ਉਸਨੂੰ ਭਿਅੰਕਰ ਬਿਮਾਰੀਆਂ ਗ੍ਰਸ ਲੈਂਦੀਆਂ ਹਨ, ਆਧੁਨਿਕ ਵਿਗਿਆਨਕ ਉ ੱਨਤੀ ਨੇ ਆਧੁਨਿਕ ਉਪਚਾਰ ਵੀ ਲੱਭ ਲਏ ਹਨ, ਉਨ੍ਹਾਂ ਦਾ ਸੇਵਨ ਕਰਕੇ, ਉਹ ਬਿਮਾਰੀਆਂ ਤੋਂ ਛੁਟਕਾਰਾ ਪਾ ਸਕਦਾ ਹੈ, ਪਰ ਕੁਝ ਕੁ ਰੋਗ ਇਸ ਤਰ੍ਹਾਂ ਦੇ ਹਨ, ਜਿਨ੍ਹਾਂ ਦਾ ਉਪਚਾਰ ਵਿਗਿਆਨ ਕੋਲ ਨਹੀਂ। ਇਸ ਘੋਰ ਕਲਿਜੁਗ ਵਿੱਚ ਉਸਦੇ ਪ੍ਰਭਾਵ ਹੇਠਾਂ ਮਨੁੱਖ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਦੇ ਪੰਜਿਆਂ ਵਿੱਚ ਜਕੜਿਆ ਹੋਇਆ ਹੈ, ਉਹ ਮਨੁੱਖ ਤੇ ਚੰਗੀ ਤਰ੍ਹਾਂ ਸਵਾਰ ਹੋ ਰਹੇ ਹਨ, ਉਹ ਹੌਲੀਹੌ ਲੀ ਮਨੁੱਖ ਨੂੰ ਅੰਦਰੋਂ ਅੰਦਰੀ ਖਾ ਰਹੇ ਹਨ, ਸਭ ਤੋਂ ਵੱਡਾ ਰੋਗ ਜਿਹੜਾ ਮਨੁੱਖ ਨੂੰ ਚੰਬੜਿਆ ਹੋਇਆ ਹੈ, ਉਹ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸ਼ਬਦਾਂ ਵਿੱਚ ਹਉਮੈ ਦਾ ਦੀਰਘ ਰੋਗ ਹੈ। ਇਸਦਾ ਭੂਤ ਮਨੁੱਖ ਤੇ ਚੰਗੀ ਤਰ੍ਹਾਂ ਸਵਾਰ ਹੈ--ਮੇਰੀ ਧੀ, ਮੇਰਾ ਪੁੱਤ, ਮੇਰਾ ਘਰ, ਮੇਰੀਆਂ ਮਹਿਲ ਮਾੜੀਆਂ, ਮੇਰੇ ਉ ੱਚੇ ਗਗਨ ਛੁੰਹਦੇ ਚੌਬਾਰੇ, ਮੈਂ ਇਹ ਕੀਤਾ, ਮੈਂ ਉਹ ਕੀਤਾ, ਮੇਰੇ ਬਿਨਾਂ ਕੁਝ ਹੋ ਹੀ ਨਹੀਂ ਸਕਦਾ। ਇਨਸਾਨ ਮੇਰਾ-ਮੇਰੀ ਦੀ ਰੱਟ ਵਿੱਚ ਸਾਰਾ ਜੀਵਨ ਵਿਅਰਥ ਗਵਾ ਲੈਂਦਾ ਹੈ।

ਕੀ ਰਾਜੇ ਤੇ ਕੀ ਮਹਾਰਾਜੇ, ਸਭ ਹਉਮੈ ਵਿੱਚ ਖਪ-ਖਪ ਕੇ ਆਪਣਾ ਜਨਮ ਗੁਆ ਦਿੰਦੇ ਹਨ ਸ੍ਰੀ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ

ਹਉਮੈ ਕਰਿ ਰਾਜੇ ਬਹੁ ਧਾਵਹਿ।।
ਹਉਮੈ ਖਪਹਿ ਜਨਮਿ ਮਰਿ ਆਵਹਿ।।

ਮਨੁੱਖ ਤਾਂ ਇਸਦਾ ਸ਼ਿਕਾਰ ਹੈ ਹੀ ਹਨ, ਪਰ ਸਿੱਧ ਸਾਧਿਕ, ਦੇਵੀ ਦੇਵਤੇ, ਰਿਖੀਸੁਰ, ਮੁਨੀਸਰ, ਗਣ ਅਪੱਛਰ੍ਹਾਂ, ਕਿੰਨਰ, ਜੱਛ, ਗੱਲ ਕੀ ਹਰ ਕੋਈ ਹਉਮੈ ਦੇ ਸਮੁੰਦ੍ਰ ਵਿੱਚ ਡੁੱਬਿਆ ਹੋਇਆ ਹੈ। ਕਿੰਨੇ ਹੀ ਦਰਬਾਰ ਵਿੱਚ ਦਰਬਾਰੀ ਗੁਣੀ ਗਿਆਨੀ, ਜਿਨ੍ਹਾਂ ਦਾ ਦੇਸ਼ ਦੇਸ਼ਾਂਤਰ੍ਹਾਂ ਵਿੱਚ ਬੋਲ-ਬਾਲਾ ਹੈ, ਹਉਮੈ ਦੇ ਰੋਗ ਵਿੱਚ ਗ੍ਰਸੇ ਪਏ ਹਨ। ਉਨ੍ਹਾਂ ਦੇ ਸਿਰ ਦੇ ਉਪਰ ਹਉਮੈ ਦੇ ਬੱਜਰ ਦਾ ਭਾਰੀ ਭਾਰ ਪਇਆ ਹੋਇਆ ਹੈ, ਜਿਸ ਕਰਕੇ ਉਨ੍ਹਾਂ ਦੀ ਬੁੱਧੀ ਖੋਟੀ ਹੋ ਜਾਂਦੀ ਹੈ ਅਤੇ ਉਹ ਬੁਰੇ ਕਰਮ ਕਰਦੇ ਹਨ। ਉਹ

ਭਰਮਾਂ ਵਿੱਚ ਭੁੱਲ ਜਾਂਦੇ ਹਨ, ਮਾਇਆ ਦੇ ਬਲਵਾਨ ਅਸਰ ਨੂੰ ਕਬੂਲਦੇ ਹਨ ਤੇ ਕੁਕਰਮਾਂ ਵੱਸ ਹੋ ਜਾਂਦੇ ਹਨ। ਹਉਮੈ ਤੇ ਹੰਕਾਰ ਕਰਕੇ ਲੱਖਾਂ ਹੀ ਲੋਕ ਆਪਸ ਵਿੱਚ ਲੜ ਮਰ ਰਹੇ ਹਨ। ਹਉਮੈ ਕਰਕੇ ਜਦੋਂ ਉਹ ਕਪਟ ਕਮਾਉਂਦੇ ਹਨ, ਤਾਂ ਉਨ੍ਹਾਂ ਦੇ ਮੂੰਹ ਤੇ ਕਰਾਰਾ ਜਮਡੰਡ ਲੱਗਦਾ ਹੈ। ਹਉਮੈ ਕਰਕੇ ਉਹ ਜੰਮਣ-ਮਰਨ ਦੇ ਗੇੜਾਂ ਵਿੱਚ ਪਏ ਰਹਿੰਦੇ ਹਨ, ਹਉਮੈ ਹੀ ਇਹਨਾਂ ਦੇ ਸਾਰੇ ਦੁੱਖਾਂ ਦਾ ਕਾਰਣ ਬਣਦੀ ਹੈ। ਅਣਗਿਣਤ ਲੋਕ ਹਉਮੈ ਕਰਿ-ਕਰਿ ਅਵਗੁਣ ਕਮਾਉਂਦੇ ਹਨ ਤੇ ਬਾਅਦ ਵਿੱਚ ਪਛਤਾਉਂਦੇ ਹਨ। ਇਸ ਹਉਮੈ ਦੇ ਝਗੜੇ ਵਿੱਚ ਸਾਰਾ ਸੰਸਾਰ ਪਿਆ ਹੈ। ਹਉਮੈ ਦੀ ਮਾਇਆ ਬਹੁਤ ਸੁਹਣੀ ਲੱਗਦੀ ਹੈ। ਹਉਮੈ ਦੁਬਿਧਾ ਫੈਲਾਉਂਦੀ ਹੈ। ਉਸਨੂੰ ਪਰਾਈ ਵਸਤੂ ਆਪਣੀ ਦਿਸਦੀ ਹੈ, ਤੇ ਇਸੇ ਕਰਕੇ ਦੁੱਖਾਂ ਦੀ ਘਾਲਣਾ ਘਾਲਦਾ ਹੈ। ਇਹੋ ਜਿਹੇ ਲੋਕਾਂ ਨੂੰ ਧਰਮਰਾਜ ਸਜਾ ਦਿੰਦਾ ਹੈ, ਉਹ ਸਜਾ ਗ੍ਰਹਿਣ ਕਰਕੇ ਕਰਾਂਹੁਦੇ ਹਨ, ਚਿੱਲਾਉਂਦੇ ਹਨ, ਉੱਥੇ ਫਿਰ ਕੋਈ ਪੇਸ਼ ਨਹੀਂ ਜਾਂਦੀ। ਹਉਮੈ ਦਾ ਰੋਗ ਇਨਸਾਨ ਨੂੰ ਅਭਿਮਾਨੀ ਬਣਾਉਂਦਾ ਹੈ ਤੇ ਉਹ ਝੂਠ ਬੋਲਣ ਵਿੱਚ ਰਤਾ ਭਰ ਵੀ ਸੰਕੋਚ ਨਹੀਂ ਕਰਦਾ। ਅਭਿਮਾਨ, ਬੇਈਮਾਨੀ ਅਤੇ ਪਾਖੰਡ ਉਸਨੂੰ ਆ ਚੰਬੜਦੇ ਹਨ। ਉਹ ਹਉਮੈ ਵਿੱਚ ਖੱਪਦਾ ਹੈ, ਵਿਕਾਰਾਂ ਨੂੰ ਉਹ ਬੀਜਦਾ ਹੈ। ਹਉਮੈ ਦੀ ਪੱਟੀ ਅੱਖਾਂ ਤੇ ਬੰਨ੍ਹ ਕੇ ਉਸਨੂੰ ਕੁਝ ਨਹੀਂ ਦਿਸਦਾ, ਫਿਰ ਭਲਾ ਪ੍ਰਭੂ ਅਕਾਲ ਪੁਰਖ ਦੇ ਦਰਸ਼ਨ ਉਸਨੂੰ ਕਿਵੇਂ ਹੋ ਸਕਦੇ ਹਨ। ਜਿੱਥੇ ਹਉਮੈ ਹੈ, ਉੱਥੇ ਨਾਮ ਦਾ ਵਾਸਾ ਨਹੀਂ ਹੋ ਸਕਦਾ। ਸ੍ਰੀ ਗੁਰੂ ਅਮਰਦਾਸ ਜੀ ਰਾਗ ਵਡਹੰਸ ਵਿੱਚ ਫੁਰਮਾਉਂਦੇ ਹਨ

ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।।
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ।।
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ।।
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ।।ਰਹਾਉ।।
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ।।
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ।।
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ।।
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ।।

ਹੁਣ ਪ੍ਰਸ਼ਨ ਉਠਦਾ ਹੈ ਕਿ ਕਿਸ ਤਰੀਕੇ ਨਾਲ ਹਉਮੈ ਦਾ ਰੋਗ ਕੱਟੇ ? ਕਿਹੜੇ-ਕਿਹੜੇ ਉਪਾਓ ਕੀਤੇ ਜਾਣ ਜਿਸ ਨਾਲ ਇਸ ਦੀਰਘ ਰੋਗ ਤੋਂ ਛੁਟਕਾਰਾ ਮਿਲ ਸਕੇ। ਸ੍ਰੀ ਗੁਰੂ ਅੰਗਦ ਦੇਵ ਜੀ ਹਉਮੈ ਬਾਰੇ ਪਹਿਲੇ ੫ ਪ੍ਰਸ਼ਨ ਕਰਦੇ ਹਨ ਤੇ ਫਿਰ ਆਪੇ ਹੀ ਇਸਦਾ ਉੱਤਰ ਦਿੰਦੇ ਹਨ।

ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ।।
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ।।

ਗੁਰੂ ਦਾ ਸ਼ਬਦ ਕਮਾਉਣ ਤੋਂ ਪਹਿਲਾਂ ਇਹ ਅਤਿ ਜਰੂਰੀ ਹੈ ਕਿ ਗੁਰੂ ਨੂੰ ਲੱਭਿਆ ਜਾਵੇ ਉਸਦੀ ਸ਼ਰਨ ਵਿੱਚ ਜਾਇਆ ਜਾਵੇ ਤੇ ਉਸ ਕੋਲੋਂ ਕੰਨ ਵਿੱਚ ਗੁਰਮੰਤ੍ਰ ਦੀ ਦਾਤ ਲੈ ਕੇ, ਉਸਨੂੰ ਜਪ ਕੇ ਇਸ ਹਉਮੈ ਤੋਂ ਛੁਟਕਾਰਾ ਮਿਲ ਸਕਦਾ ਹੈ।

ਹਉ ਹਉ ਕਰਿ ਮਰਣਾ ਕਿਆ ਪਾਵੈ।।
ਪੂਰਾ ਗੁਰੁ ਭੇਟੇ ਸੋ ਝਗੁਰੁ ਚੁਕਾਵੈ।।
ਜੇਤੀ ਹੈ ਤੇਤੀ ਕਿਹੁ ਨਾਹੀ।।
ਗੁਰਮੁਖਿ ਗਿਆਨ ਭੇਟਿ ਗੁਣ ਗਾਹੀ।।
ਹਉਮੈ ਬੰਧਨ ਬੰਧਿ ਭਵਾਵੈ।।
ਨਾਨਕ ਰਾਮ ਭਗਤਿ ਸੁਖੁ ਪਾਵੈ।।

ਪੂਰਾ ਗੁਰੂ ਸਾਰੇ ਝਗੜੇ ਝੇੜੇ ਮੁਕਾ ਦਿੰਦਾ ਹੈ। ਮਨੁੱਖ ਦੀ ਆਤਮਾ ਨਿਰਮਲ ਹੋ ਜਾਂਦੀ ਹੈ, ਉਹ ਗਿਆਨਵਾਨ ਹੋ ਜਾਂਦਾ ਹੈ, ਦੁੱਖ ਦਲਿੱਦਰ, ਆਲਸ ਸਭ ਦੂਰ ਭੱਜ ਜਾਂਦੇ ਹਨ ਤੇ ਸਤਿਗੁਰੂ ਦੀ ਬਖ਼ਸ਼ਸ਼ ਸਦਕਾ ਦੁੱਖ ਦੀ ਜਗ੍ਹਾ ਮਨੁੱਖ ਨੂੰ ਸੁਖ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

ਜਦੋਂ ਮਨੁਖ ਸੰਤਾਂ ਤੇ ਸਾਧਾਂ ਦੀ ਚਰਨ ਧੂੜ ਨੂੰ ਆਪਣੇ ਮੱਥੇ ਨਾਲ ਲਾਉਂਦਾ ਹੈ ਉਸਦੀ ਮੋਟੀ ਬੁੱਧੀ ਨਿਰਮਲ ਹੋ ਜਾਂਦੀ ਹੈ ਤੇ ਉਸਦੇ ਮਸਤਕ ਦੀਆਂ ਉਲਟੀਆਂ ਰੇਖਾਵਾਂ ਉਨ੍ਹਾਂ ਦੀ ਚਰਨ ਰਜ ਨਾਲ ਸਿੱਧੀਆਂ ਹੋ ਜਾਂਦੀਆਂ, ਹਉਮੈ ਦਾ ਪੜਦਾ ਦੂਰ ਹੋ ਜਾਂਦਾ ਹੈ, ਮਨ ਨਿਰਮਲ ਹੋ ਜਾਂਦਾ ਹੈ, ਤ੍ਰਿਸ਼ਨਾ, ਭੈੜੀਆਂ ਵਾਸ਼ਨਾਵਾਂ ਮੁੱਕ ਜਾਂਦੀਆਂ ਹਨ। ਉਸਨੂੰ ਗੁਰੂ ਦੀ ਕ੍ਰਿਪਾ ਨਾਲ ਆਵਾਗਵਨ ਦੇ ਗੇੜਿਆਂ ਤੋਂ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਉਹ ਹਉਮੈ ਦੇ ਦੀਰਘ ਰੋਗ ਤੋਂ ਅਰੋਗ ਹੋ ਜਾਂਦਾ ਹੈ ਤੇ ਹੁਣ ਉਸ ਲਈ ਦੁੱਖ ਸੁਖ, ਫੁੱਲ, ਕੰਢੇ ਸਭ ਇੱਕ ਬਰਾਬਰ ਹੋ ਜਾਂਦੇ ਹਨ। ਗੁਰੂ ਦੀ ਸ਼ਰਨ ਪ੍ਰਾਪਤ ਕਰਕੇ ਉਸਦੀ ਕ੍ਰਿਪਾ ਦ੍ਰਿਸ਼ਟੀ ਰਾਹੀਂ ਮਨੁੱਖ ਦਾ ਮਨ ਨਿਰਮਲ ਹੋ ਜਾਂਦਾ ਹੈ, ਤੇ ਉਹ ਪਰਮ-ਪਦ ਦਾ ਅਧਿਕਾਰੀ ਬਣ ਜਾਂਦਾ ਹੈ। ਗੁਰੂ ਦਾ ਸ਼ਬਦ ਕਮਾ ਕੇ ਮਨ ਤਨ ਉਜੱਲ ਹੋ ਜਾਂਦਾ ਹੈ। ਹਉਮੈ ਨਾਲ ਲੜਾਈ ਕਰਕੇ ਉਸਦੀ ਸੋਭਾ ਦੁੱਗਣੀ ਚੌਗੁਣੀ ਹੋ ਜਾਂਦੀ ਹੈ। ਹਉਮੈ ਦੀ ਮੈਲ ਨੂੰ ਸ਼ਬਦ ਰੂਪੀ ਸਾਬਣ ਨਾਲ ਹੀ ਉਹ ਧੋ ਸਕਦਾ ਹੈ। ਉਸਦੇ ਅੰਦਰ ਜਾਗਰਤੀ, ਚੇਤਨਤਾ, ਉਤਪੰਨ

ਹੋ ਜਾਂਦੀ ਹੈ। ਜਦੋਂ ਮਨੁੱਖ ਆਪਣੇ ਮਨ ਨੂੰ ਨਾਮ ਦਾ ਆਧਾਰ ਬਣਾਕੇ ਚਲਦਾ ਹੈ, ਹਉਮੈ ਤੇ ਉਸਦੇ ਨਾਲ ਸੰਬੰਧਿਤ ਉਸਦੇ ਵੈਰੀ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਸਭ ਭੱਜ ਜਾਂਦੇ ਹਨ, ਮਾਇਆ ਦੇ ਸਾਰੇ ਭ੍ਰਮ ਦੂਰ ਹੋ ਜਾਂਦੇ ਹਨ, ਪਾਪ ਵਿਕਾਰ ਸਭ ਖੰਭ ਲਾ ਕੇ ਕਿਧਰੇ ਦੂਰ ਉੱਡ ਜਾਂਦੇ ਹਨ।

ਹਉਮੈ ਮਮਤਾ ਦੁਰਮਤਿ ਦੁਖ ਨਾਸੁ।।
ਜਬ ਹਿਰਦੈ ਰਾਮ ਨਾਮ ਗੁਣਤਾਸੁ।।

ਹਉਮੈ ਜਾਣ ਨਾਲ ਮਨੁੱਖ ਨੂੰ ਪ੍ਰਭੂ ਅਕਾਲ ਪੁਰਖ ਦੀ ਸੋਝੀ ਹੋ ਜਾਂਦੀ ਹੈ। ਮੈਂ ਤਾਂ ਹੁਣ ਖਤਮ ਹੋ ਗਈ, ਹੁਣ ਤੇ ਤੂੰ ਤੇ ਬਸ ਤੂੰ ਹੀ ਹੈ

ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ।।

ਇੱਕ ਜਨਮ ਦੀ ਨਹੀਂ ਸਗੋਂ ਸਾਰੇ ਜਨਮ ਜਨਮਾਂਤ੍ਰਾਂ ਦੀ ਮੈਲ ਧੋਤੀ ਜਾਂਦੀ ਹੈ। ਸਾਧ-ਸੰਗਤ ਦੇ ਮੇਲ ਨਾਲ ਹਉਮੈ ਦਾ ਨਾਸ ਹੋ ਜਾਂਦਾ ਹੈ, ਇਸ ਰੋਗ ਦੀਆਂ ਡੂੰਘੀਆਂ ਜੜ੍ਹਾਂ ਪੁੱਟੀਆਂ ਜਾਂਦੀਆ ਹਨ, ਅਡੋਲ ਸਹਿਜ ਸਮਾਧੀ ਲੱਗ ਜਾਂਦੀ ਹੈ, ਜਿੱਥੇ ਪ੍ਰਭੂ-ਪ੍ਰੀਤਮ ਸਤਿਗੁਰੂ ਦੇ ਅਨਮੋਲ ਦਰਸ਼ਨਾਂ ਦੀ ਪ੍ਰਾਪਤੀ ਹੁੰਦੀ ਹੈ।

ਇਸ ਘੋਰ ਕਲਿਜੁਗ ਵਿੱਚ ਸਤਿਜੁਗ ਵਰਤਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੀ ਸਾਡੇ ਸਾਰਿਆਂ ਤੇ ਬੜੀ ਅਪਾਰ ਕ੍ਰਿਪਾ ਹੈ, ਉਹਨਾਂ ਨੇ ਸਾਨੂੰ ਭਜਨ ਨਾਮ ਬਾਣੀ ਦਾ ਰਾਹ ਦੱਸ ਕੇ, ਇਸ ਦੀਰਘ ਰੋਗ ਦੇ ਕੋਹੜ ਤੋਂ ਆਪਣਾ ਹੱਥ ਦੇ ਕੇ ਬਚਾਇਆ। ਉਨ੍ਹਾਂ ਦਾ ਕੋਟਾਨ ਕੋਟ ਧੰਨਵਾਦ।

ਆਪਣੇ ਪਿਆਰੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੀ, ਮਨੁਖ ਸੇਵਾ ਦੇ ਰਾਹਾਂ ਉੱਤੇ ਚਲਦਾ ਹੈ, ਅਤੇ ਸੇਵਕ ਬਣਕੇ ਨਿਸਵਾਰਥਮਈ ਹੋ ਕੇ ਆਪਣੇ ਜੀਵਨ ਦੇ ਪਲ ਸੇਵਾ ਵਿੱਚ ਲਗਾਕੇ ਸਾਰਥਕ ਕਰਦਾ ਹੈ।

ਸੇਵਾ, ਜਪੁ, ਤਪੁ, ਚਾਕਰੀ ਕਰਨਾ ਉਹੀ ਸਫਲ ਹੈ, ਜੋ ਆਪਣੇ ਪਿਆਰੇ ਇਸ਼ਟ ਨੂੰ ਭਾਵੇ। ਸਤਿਗੁਰੂ ਦੀ ਪ੍ਰਵਾਨਗੀ ਦੀ ਮੁਹਰ ਹੀ ਇਸ ਨੂੰ ਸਫਲਤਾ ਬਖਸ਼ਦੀ ਹੈ।

ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ।।
ਆਪੇ ਬਖਸੇ ਮੇਲਿ ਲਏ ਆਪਤ ਗਵਾਵੈ।।
ਮਿਲਿਆ ਕਦੇ ਨ ਵੀਛੁੜੇ ਜੋਤੀ ਜੋਤਿ ਮਿਲਾਵੈ।।
ਨਾਨਕ ਗੁਰਪਰਸਾਦੀ ਸੋ ਬੁਝਸੀ ਜਿਸੁ ਆਪਿ ਬੁਝਾਵੈ।।

ਜਪੁ ਸ਼ਬਦ ਵਿਆਕਰਣ ਚ ਸੰਗਯਾ ਹੈ ਜਿਸਦਾ ਭਾਵ ਹੈ ਜਪਨਾ, ਮਨ ਵਿੱਚ ਰਹਿਣਾ। ਜਪੁ ਤਿੰਨ ਪ੍ਰਕਾਰ ਦਾ ਹੈ

ਪਹਿਲਾ ਹੈ ਵਾਚਕ--ਜੋ ਸਪਸ਼ਟ ਅੱਖਰਾਂ ਵਿੱਚ ਕੀਤਾ ਜਾਵੇ ਜਿਸਦੇ ਸ੍ਰੋਤਾ ਅਰਥ ਸਮਝ ਸਕੇ।

ਦੂਸਰਾ ਉਪਾਂਸ਼ ਹੈ--ਜੋ ਹੋਠਾਂ ਅੰਦਰ ਬਹੁਤ ਧੀਮੀ ਆਵਾਜ਼ ਨਾਲ ਕੀਤਾ ਜਾਵੇ, ਜਿਸਨੂੰ ਬਹੁਤ ਪਾਸ ਬੈਠਣ ਵਾਲਾ ਭੀ ਨਾ ਸਮਝ ਸਕੇ।

ਤੀਸਰਾ ਹੈ ਮਾਨਸ--ਜੋ ਮਨ ਦੇ ਚਿੰਤਨ ਤੋਂ ਕੀਤਾ ਜਾਵੇ।

ਜਪੁ ਤੋਂ ਉਪਰੰਤ ਹੈ ਤਪੁ ਇਹ ਸੰਗਯਾ ਹੈ ਜਿਸ ਤੋਂ ਭਾਵ ਹੈ ਤੱਤਾ ਹੋਣਾ, ਜਲਨਾ, ਤਪ ਕਰਨਾ, ਪਛਤਾਉਣਾ, ਚਮਕਣਾ, ਦੁੱਖ ਸਹਾਰਨਾ--ਸਰੀਰ ਨੂੰ ਤਪਾਉਣ ਵਾਲਾ ਵ੍ਰਤ ਤਪੱਸਿਆ।

ਸੇਵਾ-ਸੰਗਯਾ ਹੈ ਜਿਸਦਾ ਅਰਥ ਹੈ ਖਿਦਮਤ, ਉਪਾਸਨਾ ਤੇ ਫਿਰ ਵਾਰੀ ਹੈ ਚਾਕਰੀ ਦੀ। ਚਾਕਰੀ ਵੀ ਸੰਗਯਾ ਹੈ ਜਿਸਤੋਂ ਭਾਵ ਹੈ ਚਾਕਰ ਦਾ ਕਰਮ, ਨੌਕਰੀ, ਸੇਵਕ।

ਜਿਨਿ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ।।

ਸ੍ਰੀ ਗੁਰੂ ਰਾਮਦਾਸ ਜੀ ਖਸਮ ਦੀ ਚਾਕਰੀ ਕਰਨ ਵਾਲੇ ਤੋਂ ਵਾਰੇ-ਵਾਰੇ ਬਲਿਹਾਰੇ ਜਾਂਦੇ ਹਨ। ਹੁਣ ਪ੍ਰਸ਼ਨ ਉਠਦਾ ਹੈ, ਕਿ ਜਾਪ ਕਿਵੇਂ ਕਰਨਾ ਹੈ ? ਜਿਸ ਸ਼ਬਦ ਦਾ ਜਾਪ ਕੀਤਾ ਜਾਂਦਾ ਹੈ, ਉਸਨੂੰ ਮੰਤ੍ਰ ਜਾਂ ਗੁਰਮੰਤ੍ਰ ਕਿਹਾ ਜਾਂਦਾ ਹੈ। ਮੰਤ੍ਰ ਦਾ ਅਰਥ ਵੀ ਇਹੋ ਕੀਤਾ ਜਾਂਦਾ ਹੈ ਕਿ ਗੁਪਤ ਜਪਿਆ ਜਾਵੇ। ਇਸ ਦੀ ਪ੍ਰਾਪਤੀ ਕੇਵਲ ਗੁਰੂ ਕੋਲੋਂ ਹੀ ਹੋ ਸਕਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ

ਸਤਿਗੁਰੂ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ।।

ਗੁਰ ਮੰਤ੍ਰ ਲੈ ਕੇ ਉਸਦਾ ਜਾਪ ਕਰਨਾ ਅਤਿ ਆਵਸ਼ਕ ਹੈ, ਜਿਨ੍ਹਾਂ ਨੇ ਮੰਤ੍ਰ ਲੈ ਕੇ ਨਹੀਂ ਜਪਿਆ ਉਹ ਗੁਰੂ ਸਾਹਿਬ ਦੇ ਸ਼ਬਦਾਂ ਵਿੱਚ

ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ।।
ਕੂਕਰਹ ਸੂਕਰਜ ਗਰਧਭਹ ਕਾਕਹ ਸਰਪਨਹਿ ਤੁਲਿ ਖਲਹ।।

ਇੱਥੇ ਹੀ ਬਸ ਨਹੀਂ, ਜੋ ਗੁਰਮੰਤ੍ਰ ਲੈ ਕੇ ਜਾਪ ਨਹੀਂ ਕਰਦੇ, ਉਹ ਆਤਮਘਾਤੀ ਹਨ, ਉਹ ਚੌਰਾਸੀ ਦੇ ਗੇੜਾਂ ਵਿੱਚ ਜਨਮਦੇ ਮਰਦੇ ਰਹਿੰਦੇ ਹਨ, ਉਨ੍ਹਾਂ ਦਾ ਜੀਵਨ ਧ੍ਰਿਗ ਹੈ, ਤੇ ਜਿਹੜੇ ਗੁਰਮੰਤ੍ਰ ਲੈ ਕੇ ਜਾਪੁ ਕਰਦੇ -

ਸੱਚੇ ਪਾਤਸ਼ਾਹ ਐਸੇ ਸਿੱਖਾਂ ਬਾਰੇ ਫੁਰਮਾਉਂਦੇ ਹਨ

ਏਕ ਚਿੱਤ ਜਿਹਿ ਇੱਕ ਛਿਨ ਧਿਆਇਉ।।
ਕਾਲ ਫਾਸ ਕੇ ਬੀਚ ਨ ਆਯੋ।।

ਜਿੱਥੇ ਨਾਮ ਦਾ ਜਪ ਕੀਤਾ ਜਾਂਦਾ ਹੈ ਉਸ ਜਗ੍ਹਾ ਦੀ ਸੋਨੇ ਦੇ ਚੁਬਾਰਿਆਂ ਨਾਲ ਤੁਲਨਾ ਕੀਤੀ ਗਈ ਹੈ ਪਰ ਜਿੱਥੇ ਨਾਮ ਨਹੀਂ ਜਪਿਆ ਜਾਂਦਾ ਉਹ ਮਹਿਲ ਮੁਨਾਰੇ ਵੀ ਕਿਸੇ ਕੰਮ ਨਹੀਂ, ਕਿਉਂਕਿ ਉਹ ਪ੍ਰਭੂ ਮਿਲਾਪ ਤੋਂ ਦੂਰ ਲਿਜਾਂਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ

ਜਿਥੈ ਨਾਮ ਜਪੀਐ ਪ੍ਰਭ ਪਿਆਰੇ।।
ਸੇ ਅਸਥਲ ਸੋਇਨ ਚਉਬਾਰੇ।।
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ
ਸੇਈ ਨਗਰ ਉਜਾੜੀ ਜੀਉ।।

ਤੇ ਜਾਪ ਕਰਨ ਦਾ ਸਭ ਤੋਂ ਉੱਤਮ ਸਮਾਂ ਹੈ ਅੰਮ੍ਰਿਤ ਵੇਲਾ

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ।।

ਗੁਰੂ ਰਾਮਦਾਸ ਦੇ ਸ਼ਬਦਾਂ ਵਿੱਚ

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ।।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿਨਾਮੁ ਧਿਆਵੈ।।

ਭਾਈ ਗੁਰਦਾਸ ਜੀ ਇਹੋ ਜਿਹੇ ਨਾਮ ਜਪਣ ਵਾਲਿਆਂ ਤੋਂ ਵਾਰੇ ਬਲਿਹਾਰੇ ਜਾਂਦੇ ਹਨ ਕੁਰਬਾਣੀ ਤਿਨਾ ਗੁਰਸਿੱਖਾਂ ਹੋਇ ਇੱਕ ਮਨਿ ਗੁਰ ਜਾਪ ਜਪੰਦੇ।

ਕਬੀਰ ਜੀ ਕਹਿੰਦੇ ਹਨ

ਕਹਤੁ ਕਬੀਰੁ ਕੋਈ ਨਹੀ ਤੇਰਾ।।
ਹਿਰਦੈ ਰਾਮੁ ਕੀ ਨ ਜਪਹਿ ਸਵੇਰਾ।।

ਇਤਿਹਾਸ ਦੇ ਪੰਨੇ ਸਪਸ਼ਟ ਕਰਦੇ ਹਨ ਕਿ ਪੁਰਾਣੇ ਸਮੇਂ ਚ ਤਪ ਕਰਨ ਲਈ ਲੋਕ ਜੰਗਲਾਂ ਵਿੱਚ ਜਾਂਦੇ ਸਨ, ਆਪਣੇ ਸਰੀਰ ਨੂੰ ਕਸ਼ਟ ਤਸੀਹੇ ਦੇ ਕੇ ਤਪੱਸਿਆ ਕਰਦੇ ਸਨ, ਪਰ ਗੁਰਬਾਣੀ ਵਿੱਚ ਸਾਡੇ ਗੁਰੂ ਸਾਹਿਬਾਂ ਨੇ ਇਸ ਦੀ ਡੱਟ ਕੇ ਵਿਰੋਧਤਾ ਕੀਤੀ ਤੇ ਮਨੁੱਖਾਂ ਨੂੰ ਸਮਝਾਇਆ

ਗ੍ਰਿਹ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ।।
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਸੰਦਾ।।

ਜਪੁ, ਤਪੁ ਕਰਨਾ ਆਦਮੀ ਦੇ ਵੱਸ ਨਹੀਂ, ਇਹ ਸਤਿਗੁਰੂ ਦੀ ਕ੍ਰਿਪਾ ਸਦਕਾ ਹੀ ਹੋ ਸਕਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ

ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ।।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਚ

ਜਪੁ ਤਪੁ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ।।

ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ

ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ।।

ਜਪੁ ਤਪੁ ਤੇ ਫਿਰ ਹੈ ਸੇਵਾ।

ਇਤਿਹਾਸ ਦੇ ਪੰਨੇ ਪਲਟਣ ਤੇ ਸਪਸ਼ਟ ਹੁੰਦਾ ਹੈ ਕਿ ਹਰ ਜੁਗ ਵਿੱਚ, ਹਰ ਸਮੇਂ ਅਨੇਕਾਂ ਹੀ ਐਸੀਆਂ ਸਖਸ਼ੀਅਤਾਂ ਹੁੰਦੀਆਂ ਹਨ, ਜਿਹੜੀਆਂ ਆਪਣੇ ਤਨ ਮਨ ਧਨ ਨਾਲ ਸੇਵਾ ਕਰਕੇ ਇੱਕ ਆਦਰਸ਼ ਚਾਨਣ ਮੁਨਾਰਾ ਬਣਦੀਆਂ ਹਨ। ਸ੍ਰਵਣ ਕੁਮਾਰ ਦੇ ਨਾਮ ਤੋਂ ਕੌਣ ਜਾਣੂ ਨਹੀਂ। ਲਛਮਣ ਦੀ ਸੇਵਾ ਕਿਸੇ ਕੋਲੋਂ ਲੁਕੀ ਹੈ ? ਰਜਨੀ ਦੀ ਆਪਣੇ ਕੋਹੜੀ ਪਤੀ ਦੀ ਸੇਵਾ ਤੋਂ ਕੌਣ ਪਰਿਚਿਤ ਨਹੀਂ ? ਮਾਂ ਆਪਣੇ ਬੱਚੇ ਦੀ ਹਰ

ਪ੍ਰਕਾਰ ਨਾਲ ਸੇਵਾ ਕਰਦੀ ਹੈ। ਆਪਣੇ ਆਪ ਤੇ ਆਏ ਹਰ ਪ੍ਰਕਾਰ ਦੇ ਕਸ਼ਟਾਂ ਨੂੰ ਸਹਾਰ ਕੇ ਵੀ ਆਪਣੇ ਬਾਲਕ ਨੂੰ ਤੱਤੀ ਵਾ ਤਕ ਨਹੀਂ ਲੱਗਣ ਦਿੰਦੀ। ਨਰਸਾਂ, ਡਾਕਟਰ ਆਪਣੇ ਮਰੀਜ਼ ਨੂੰ ਸੇਵਾ ਨਾਲ ਹੀ ਠੀਕ ਕਰ ਲੈਂਦੇ ਹਨ। ਲੋਕ ਸਾਧਾਂ ਸੰਤਾਂ ਦੀ ਸੇਵਾ ਕਰਦੇ ਹਨ, ਕਿ ਉਹ ਆਪਣਾ ਲੋਕ ਪਰਲੋਕ ਸੁਧਾਰ ਸਕਣ, ਤੇ ਸਿੱਖ-ਆਪਣੇ ਪਿਆਰੇ ਸਤਿਗੁਰੂ ਦੀ ਸੇਵਾ ਕਰਦਾ ਹੈ, ਤਾਂ ਕਿ ਉਹ ਲੱਖ ਖੁਸ਼ੀਆਂ ਪਾਤਸ਼ਾਹੀਆਂ ਦਾ ਪਾਤਰ ਬਣ ਸਕੇ, ਪਰ ਬੜੇ ਭਾਗਸ਼ਾਲੀ ਹਨ ਉਹ, ਜਿਨ੍ਹਾਂ ਨੂੰ ਇਹ ਸੇਵਾ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਇਹ ਅਵਸਰ ਪ੍ਰਾਪਤ ਕਰਨਾ ਇਤਨਾ ਸਹਿਜ ਨਹੀਂ। ਜਿਨ੍ਹਾਂ ਨੂੰ ਇਹ ਅਵਸਰ ਮਿਲਦਾ ਹੈ, ਉਹ ਆਪਣੇ ਸਤਿਗੁਰੂ ਪਿਆਰੇ ਪ੍ਰੀਤਮ ਦੀ ਸੇਵਾ ਕਰਕੇ ਜਨਮ-ਜਨਮਾਂਤ੍ਰਾਂ ਦੀ ਮੈਲ ਧੋ ਲੈਂਦੇ ਹਨ। ਸਤਿਗੁਰੂ ਉਨ੍ਹਾਂ ਦੀ ਸੇਵਾ ਘਾਲ ਨੂੰ ਪ੍ਰਵਾਨ ਕਰ ਲੈਂਦੇ ਹਨ ਤੇ ਉਨ੍ਹਾਂ ਦੇ ਜਨਮ-ਜਨਮਾਂਤ੍ਰਾਂ ਦੇ ਕਸ਼ਟ, ਪਾਪ, ਨਸ਼ਟ ਕਰਕੇ ਆਪਣੇ ਚਰਣੀ ਲਾ ਲੈਂਦੇ ਹਨ

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥
ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥

ਸੇਵਾ ਇੱਕ ਪ੍ਰਕਾਰ ਨਾਲ ਨਹੀਂ, ਸਗੋਂ ਆਪਣੇ ਪਿਆਰੇ ਸਤਿਗੁਰੂ ਜੀ ਦੀ ਸੇਵਾ ਅਨੇਕ ਤਰ੍ਹਾਂ ਨਾਲ ਹੋ ਸਕਦੀ ਹੈ--ਆਪਣਾ ਜੀਵਨ ਸਤਿਗੁਰੂ ਦੀ ਸੇਵਾ ਵਿੱਚ, ਆਪਣੇ ਪ੍ਰਾਣ, ਆਪਣਾ ਮਨ, ਸਭ ਆਪਣੇ ਪ੍ਰੀਤਮ ਦੇ ਚਰਨਾਂ ਵਿੱਚ ਅਰਪਨ ਕਰਕੇ, ਆਪਣਾ ਅਭਿਮਾਨ ਤਿਆਗ ਕੇ--ਜਲ ਦੀ ਸੇਵਾ ਕਰਨੀ--ਪੱਖੇ ਨਾਲ ਹਵਾ ਕਰਕੇ--ਦਾਸੀ ਹੋ ਕੇ ਆਪਣੇ ਪ੍ਰੀਤਮ ਲਈ ਪਾਣੀ ਭਰਨਾ--ਅਭਿਮਾਨ ਤਿਆਗ ਕੇ ਆਪਣੇ ਪਿਆਰੇ ਨੂੰ ਨਿਮਖ-ਨਿਮਖ ਅਰਾਧਨਾ--ਦਿਨ ਰਾਤ ਸੇਵਾ ਲਈ ਤੱਤਪਰ ਰਹਿਣਾ।

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ

ਪੈਰੀ ਪੈ ਪਾ ਖਾਕ ਹੋਇ ਛਡਿ ਮਣੀ ਮਨੂਰੀ॥
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ॥
ਤ੍ਰੂਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ॥

ਸਾਧ ਸੰਗਤ ਲਈ ਪਾਣੀ ਭਰਨਾ, ਪੱਖਾ ਝੱਲਣਾ, ਦਾਣੇ ਪੀਹਣੇ, ਦਰੀਆਂ ਆਦਿ ਝਾੜਕੇ ਵਿਛਾਉਣੀਆਂ ਸੇਵਾ ਹੀ ਹੈ। ਗੁਰਸਿੱਖ ਸੇਵਾ ਵਿੱਚ ਲੱਗਕੇ ਆਪਣਾ ਜਨਮ ਸਵਾਰ ਲੈਂਦੇ ਹਨ। ਭਾਈ ਗੁਰਦਾਸ ਜੀ ਵਾਰ ੨੦, ਪਉੜੀ ੧੦ ਵਿੱਚ ਫੁਰਮਾਉਂਦੇ ਹਨ

ਗੁਰਸਿੱਖਾ ਗੁਰਸਿੱਖ ਸੇਵਾ ਲਾਇਆ।।
ਸਾਧ ਸੰਗਤਿ ਕਰਿ ਸੇਵ ਸੁਖ ਫਲੁ ਪਾਇਆ।।
ਤਪੜ ਝਾੜਿ ਵਿਛਾਇ ਧੂੜੀ ਨਾਇਆ।।
ਕੋਰੇ ਮਟ ਅਣਾਇ ਨੀਰੁ ਭਰਾਇਆ।।
ਆਣਿ ਮਹਾ ਪਰਸਾਦੁ ਵੰਡਿ ਖੁਆਇਆ।।

ਸਾਧ ਸੰਗਤ ਦੀ ਸੇਵਾ ਕਰਕੇ ਸੁਖ ਤੇ ਆਨੰਦ ਪ੍ਰਾਪਤ ਹੁੰਦਾ ਹੈ। ਸਤਿਗੁਰੂ ਜੀ ਦੀਆਂ ਅਪਾਰ ਖੁਸ਼ੀਆਂ ਮਿਲਦੀਆਂ ਹਨ। ਸਾਧ ਸੰਗਤ ਲਈ ਪਾਣੀ ਭਰਨਾ ਇੰਦਰ ਪੁਰੀ ਦੇ ਲੱਖ ਰਾਜਾਂ ਤੋਂ ਉੱਤਮ ਹੈ। ਸਾਧ ਸੰਗਤ ਲਈ ਅਨਾਜ ਪੀਹਣ ਦਾ ਮਹਾਤਮ ਵੀ ਕੋਈ ਘੱਟ ਨਹੀਂ।

ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ।।
ਲਖ ਸੁਰਗ ਸਿਰਤਾਜ ਗਲਾ ਪੀਹਾਵਣੀ।।

ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਵਿੱਚ ਬੜੇ ਸੁੰਦਰ ਢੰਗ ਨਾਲ ਸਪਸ਼ਟ ਕੀਤਾ ਹੈ, ਕਿ ਗੁਰਸਿੱਖ ਨੂੰ ਇਸ਼ਨਾਨ ਕਰਾਉਣ ਦਾ, ਜਲ ਛਕਾਉਣ ਦਾ, ਪ੍ਰਸਾਦਾ ਛਕਾਉਣ ਦਾ ਫਲ ਅਸਵਮੇਧ ਜਗ ਕਰਨ ਦੇ ਬਰਾਬਰ ਹੈ।

ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨਾਇ
ਤੈਸਾ ਪੁੰਨ ਏਕ ਗੁਰਸਿੱਖ ਕਉ ਨਵਾਏ ਕਾ।।
ਸਿੱਖ ਕਉ ਪਿਲਾਏ ਪਾਨੀ ਭਾਉ ਕਰਿ ਕੁਰਖੇਤ
ਅਸਵਮੇਧ ਜਗ ਫਲ ਸਿੱਖ ਕਉ ਜਿਵਾਏ ਕਾ।।

ਸ੍ਰੀ ਸਤਿਗੁਰੂ ਅਮਰਦਾਸ ਜੀ ਸਿੱਖਿਆ ਦਿੰਦੇ ਹਨ, ਕਿ ਹੇ ਮਨੁੱਖ ਜੇਕਰ ਤੂੰ ਹੋਰ ਕਿਸੇ ਕਿਸਮ ਦੀ ਵੀ ਸੇਵਾ ਕਰੇਂਗਾ ਤਾਂ ਉਹ ਵਿਆਰਥ ਹੈ, ਉਸਦਾ ਕੋਈ ਲਾਭ ਨਹੀਂ, ਸਿਰਫ ਆਪਣੇ ਪਿਆਰੇ ਸਤਿਗੁਰੂ ਜੀ ਦੀ ਸੇਵਾ ਕਰਨੀ ਚਾਹੀਦੀ ਹੈ। ਉਨ੍ਹਾਂ ਦੀ ਸੇਵਾ ਕਰਕੇ ਮਨ ਇੱਛੇ ਫਲ ਦੀ ਪ੍ਰਾਪਤੀ ਹੁੰਦੀ ਹੈ। ਆਪ ਜੀ ਫੁਰਮਾਉਂਦੇ ਹਨ ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ।।

ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ।।
ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ,
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ।।

ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਪ੍ਰੇਰਣਾ ਦਿੰਦੇ ਹਨ ਕਿ ਹੇ ਮਨੁੱਖ ਤੇਰੇ ਨਾਲ ਹਮੇਸ਼ਾਂ ਕਾਲ ਦਾ ਵਾਸਾ ਹੈ। ਇਸ ਲਈ ਤੁਸੀਂ ਸਾਧਾਂ ਦੀ, ਸੰਤਾਂ ਦੀ ਸੇਵਾ ਕਰੋ, ਤੇ ਜਮਾਂ ਦੀ ਫਾਹੀ ਤੋਂ ਬਚੋ।

ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ।।
ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ।।

ਸੇਵਾ ਕਰਨ ਦਾ ਅਵਸਰ ਬੜੇ ਭਾਗਾਂ ਨਾਲ, ਸਤਿਗੁਰੂ ਜੀ ਦੀ ਕ੍ਰਿਪਾ ਨਾਲ ਹੀ ਮਿਲਦਾ ਹੈ।

ਜਾਕੇ ਮਸਤਕਿ ਭਾਗ ਸੇ ਸੇਵਾ ਲਾਇਆ
ਤਾਕੀ ਪੂਰਨ ਆਸ, ਜਿਨਸਾਧ ਸੰਗ ਪਾਇਆ।।

ਫਾਹੀ ਦੇ ਫੰਧੇ ਕੱਟੇ ਜਾਂਦੇ ਹਨ, ਆਤਮਾ ਤ੍ਰਿਪਤ ਹੋ ਜਾਂਦੀ ਹੈ, ਸੰਤੋਖ ਦੀ ਪ੍ਰਾਪਤੀ ਹੋ ਜਾਂਦੀ ਹੈ, ਤਨ ਮਨ ਸ਼ੀਤਲ ਹੋ ਜਾਂਦੇ ਹਨ, ਸਭ ਤਰ੍ਹਾਂ ਦੇ ਬੰਧਨ ਟੁੱਟ ਜਾਂਦੇ ਹਨ, ਕੁਮਤਿ ਮਿਟ ਜਾਂਦੀ ਹੈ, ਹਉਮੈ ਖਤਮ ਹੋ ਜਾਂਦੀ ਹੈ, ਆਵਾਗਮਨ ਦੇ ਚੱਕਰ ਮਿਟ ਜਾਂਦੇ ਹਨ। ਸੇਵਕ ਆਪ ਤਾਂ ਇਸ ਭਵ ਸਾਗਰ ਤੋਂ ਤਰ ਜਾਂਦੇ ਹਨ ਤੇ ਨਾਲ ਹੀ ਆਪਣੇ ਕੁਟੰਬ ਨੂੰ ਵੀ ਤਾਰ ਲੈਂਦੇ ਹਨ।

ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ।।
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮ।।

ਹੱਥ ਉਹੀ ਸਫਲ ਹਨ, ਜਿਹੜੇ ਸਾਧ ਸੰਗਤ ਲਈ ਪਾਣੀ ਭਰਦੇ ਹਨ, ਪੈਰ ਧੋ ਕੇ ਚਰਨਾਮ੍ਰਿਤ ਪੀਂਦੇ ਹਨ, ਗੁਰਬਾਣੀ ਦੀਆਂ ਪੋਥੀਆਂ ਲਿਖਦੇ ਹਨ, ਤਾਲ ਮ੍ਰਿਦੰਗ ਵਜਾ ਕੇ ਸਾਧ ਸੰਗਤ ਦੀ ਸੇਵਾ ਕਰਦੇ ਹਨ, ਕਿਰਤ ਕਰਕੇ ਭਲਾ ਮੰਨਦੇ ਹਨ, ਦੂਸਰੇ ਦੇ ਧੰਨ ਨੂੰ ਹੱਥ ਨਹੀਂ ਲਾਉਂਦੇ। ਆਪਾ ਗਵਾ ਕੇ ਵੀ ਜਤਾਉਂਦੇ ਨਹੀਂ। ਪੈਰ ਉਹ ਸਫਲ ਹਨ, ਜਿਹੜੇ ਗੁਰੂ ਦੇ ਮਾਰਗ ਤੇ ਚਲਦੇ ਹਨ। ਗੁਰਦੁਆਰੇ ਜਾ ਕੇ ਸਾਧ ਸੰਗਤ ਵਿੱਚ ਜਾ ਕੇ

ਬਹਿੰਦੇ ਹਨ, ਜੋ ਪਰਉਪਕਾਰ ਕਰਨ ਲਈ ਭੱਜ ਪੈਂਦੇ ਹਨ ਤੇ ਇਸਦੇ ਵਿਪਰੀਤ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ

ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ।।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ।।
ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।।
ਵਿਣੁ ਸੇਵਾ ਧ੍ਰਿਗੁ ਹਥ ਪੈਰ, ਹੋਰ ਨਿਹਫਲ ਕਰਣੀ।।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ।।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਕਾਬਲ ਤੋਂ ਇੱਕ ਬੀਬੀ ਸਰੋਵਰ ਦੀ ਕਾਰ ਸੇਵਾ ਕਰਨ ਲਈ ਰੋਜ਼ ਆਉਂਦੀ, ਇੱਕ ਹੱਥ ਨਾਲ ਆਪਣੇ ਸਵਾ ਸਾਲ ਦੇ ਬੱਚੇ ਦੇ ਪੰਘੂੜੇ ਨੂੰ ਹਿਲਾ ਲੈਂਦੀ, ਤਾਂ ਕਿ ਉਹ ਰੋਵੇ ਨਾ ਤੇ ਆਪ ਸਾਰਾ ਦਿਨ ਅਣਥੱਕ ਸੇਵਾ ਕਰਕੇ ਵਾਪਸ ਪਹੁੰਚ ਜਾਂਦੀ ਸੀ। ਭਾਈ ਘਨੂਈਆਂ ਨੂੰ ਸੇਵਾ ਕਰਦਿਆਂ ਕਰਦਿਆਂ ਹਰ ਇੱਕ ਵਿੱਚ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੁੰਦੇ ਸਨ। ਸ੍ਰੀ ਮਾਨ ਬਾਬਾ ਜਮੀਤ ਸਿੰਘ ਜੀ ਗਿੱਲ ਨੂੰ ਮਸਤਾਨਿਆਂ ਦੀ ਸੇਵਾ ਕਰਨ ਦਾ ਬੜਾ ਸ਼ੋਕ ਸੀ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਲੰਗਰ ਦਾ ਸਾਰਾ ਜਲ ਆਪਣੇ ਹੱਥੀਂ ਢੋਂਦੇ, ਸਭ ਨੂੰ ਆਪਣੇ ਹੱਥੀਂ ਇਸ਼ਨਾਨ ਕਰਾਉਂਦੇ ਤੇ ਸੇਵਾ ਵਿੱਚ ਮਸਤ ਹੋ ਕੇ ਸੇਵਾ ਰੂਪ ਹੀ ਹੋ ਜਾਂਦੇ। ਜਿਸ ਕਿਸੇ ਦੇ ਘਰ ਡੇਰਾ ਕਰਦੇ, ਕੋਈ ਨਾ ਕੋਈ ਸੇਵਾ ਲੈ ਲੈਂਦੇ। ਸੰਤ ਗੰਡਾ ਸਿੰਘ ਚੰਦੇਵਾਲ ਦਾ ਨਿਯਮ ਸੀ ਕਿ ਜਦ ਤਕ ਕਿਸੇ ਨਾਮਧਾਰੀ ਨੂੰ ਪ੍ਰਸ਼ਾਦਾ ਨਾ ਛਕਾ ਲੈਣ, ਆਪ ਵੀ ਨਹੀਂ ਸਨ ਛਕਦੇ। ਕਿੰਨਿਆਂ ਕੁ ਦੇ ਨਾਮ ਗਿਣੀਏ, ਇਤਿਹਾਸ ਦੇ ਪੰਨੇ ਸੇਵਕਾਂ ਦੇ ਕਾਰਨਾਮਿਆਂ ਨਾਲ ਭਰਪੂਰ ਹਨ। ਮਾਤਾ ਜੀਵਨ ਕੌਰ ਦੇ ਅੰਦਰ ਸੇਵਾ ਭਾਵ ਏਡਾ ਪ੍ਰਬਲ ਸੀ ਕਿ ਜੇ ਕੋਈ ਸਿੱਖ ਬਿਮਾਰ ਹੋ ਜਾਂਦਾ ਤਾਂ ਉਸਦਾ ਵਿਸ਼ਟਾ ਤਕ ਆਪਣੇ ਹੱਥਾਂ ਨਾਲ ਸਾਫ ਕਰਦੇ ਅਤੇ ਰਤਾ ਭਰ ਵੀ ਗਿਲਾਨੀ ਨਾ ਕਰਦੇ। ਆਪ ਜੀ ਨੇ ਜੋ ਪੰਥ ਦੀ ਸੇਵਾ ਕੀਤੀ ਹੈ ਉਹ ਸੁਨਹਿਰੀ ਅੱਖਰਾਂ ਵਿੱਚ ਲਿਖਣ ਯੋਗ ਹੈ। ਇਹੋ ਜਿਹੇ ਸੇਵਕਾਂ ਲਈ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਲਿਖਦੇ ਹਨ

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ।।
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ।।
ਸੇਵਕ ਕਉ ਨਿਕਟੀ ਹੋਇ ਦਿਖਾਵੈ।।
-ਜੋ ਜੋ ਕਹੈ ਠਾਕੁਰ ਪਹਿ ਸੇਵਕ ਤਤਕਾਲ ਹੋਇ ਆਵੈ।।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਖਾਂ ਸਾਧਾਂ ਦੀ ਸੇਵਾ ਕਰਨ ਦਾ ਬਚਪਨ ਤੋਂ ਹੀ ਸ਼ੌਕ ਸੀ। ਇਸੇ ਲਈ ਉਨ੍ਹਾਂ ਨੂੰ ਪ੍ਰਸ਼ਾਦਾ ਛਕਾ ਕੇ, ਆਪਣੀ ਮਾਇਆ ਸਫਲ ਕੀਤੀ। ਬੇਬੇ ਨਾਨਕੀ ਆਪਣੇ ਪਿਆਰੇ ਵੀਰ ਨੂੰ ਅਕਾਲ ਪੁਰਖ ਸਮਝਦੀ ਸੀ। ਇਸ ਲਈ ਉਨ੍ਹਾਂ ਦੀ ਸੇਵਾ ਕਰਕੇ ਆਪਣੇ ਧੰਨ ਭਾਗ ਸਮਝਦੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਜਲ ਦੀਆਂ ਗਾਗਰਾਂ ਢੋ-ਢੋ ਕੇ ਬਾਰਾਂ ਸਾਲ ਕੀਤੀ। ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਲੰਗਰ ਵਿੱਚ ਸੇਵਕ ਬਣ ਕੇ ਸੇਵਾ ਕਰਦੇ ਰਹੇ। ਬੀਬੀ ਭਾਨੀ ਜੀ ਸੇਵਾ ਦੀ ਪ੍ਰਤੱਖ ਮੂਰਤ ਸਨ। ਜਦੋਂ ਤੋਂ ਹੋਸ਼ ਸੰਭਾਲੀ, ਆਪਣੇ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਕਰਨ ਲੱਗ ਪਏ। ਸਭ ਨੂੰ ਪਤਾ ਹੈ, ਕਿ ਕਿਵੇਂ ਪਾਵੇ ਦੀ ਚੌਂਕੀ ਹੇਠਾਂ ਪਾਵੇ ਦੀ ਥਾਂ ਆਪਣਾ ਹੱਥ ਰੱਖ ਦਿੱਤਾ ਸੀ। ਖੂਨ ਦੀ ਧਾਰ ਵਗ ਪਈ, ਪਰ ਉਫ ਨਾ ਕੀਤੀ। ਆਪਣੇ ਪਿਆਰੇ ਪਿਤਾ ਸਤਿਗੁਰੂ ਪਾਸੋਂ ਸੇਵਾ ਕਰਕੇ ਖੁਸ਼ੀਆਂ ਦੇ ਭੰਡਾਰੇ ਪ੍ਰਾਪਤ ਕਰ ਲਏ। ਸ੍ਰੀ ਗੁਰੂ ਅਰਜਨ ਦੇਵ ਜੀ ਵੇਲੇ ਭਾਈ ਮੰਝ ਸੇਵਾ ਦਾ ਇੱਕ ਆਦਰਸ਼ ਸਿੱਖ ਬਣੇ। ਆਪਣੇ ਸਰੀਰ ਦੀ ਰਤਾ ਵੀ ਪਰਵਾਹ ਨਾ ਕੀਤੀ, ਲੰਗਰ ਲਈ ਲੱਕੜੀਆਂ ਦੀ ਪੰਡ ਦੀ ਜਿਆਦਾ ਚਿੰਤਾ ਸੀ ਉਹਨਾਂ ਨੂੰ ਕਿਉਂਕਿ

ਨਿਮਖ ਨਿਮਖ ਏਹੀ ਆਰਾਧਉ।।
ਦਿਨਸੁ ਰੈਣਿ ਏਹ ਸੇਵਾ ਸਾਧਉ।।
ਭਏ ਕ੍ਰਿਪਾਲ ਗੁਪਾਲ ਗੋਬਿੰਦ।।
ਸਾਧ ਸੰਗਿ ਨਾਨਕ ਬਖਸਿੰਦ।।

ਇਸਤੋਂ ਬਾਦ ਹੈ ਚਾਕਰੀ। ਸਾਹਿਬ ਸਤਿਗੁਰੂ ਦਾ ਚਾਕਰ ਬਣਕੇ ਖੁਸ਼ੀਆਂ ਹੀ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ।

ਮੀਰਾ ਬਾਈ ਸ੍ਰੀ ਕ੍ਰਿਸ਼ਨ ਜੀ ਦੀ ਚਾਕਰ ਬਣਕੇ ਆਪਣੇ ਧੰਨ ਭਾਗ ਸਮਝਦੀ ਹੈ ਤੇ ਗਾਉਂਦੀ ਫਿਰਦੀ ਹੈ--ਮਨੇ ਚਾਕਰ ਰਾਖੋ ਜੀ

ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ

ਚਾਕਰੁ ਤੇ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ।।

ਤੇ ਫਿਰ ਇਹੋ ਜਿਹੇ ਚਾਕਰ ਦੇ ਨੇੜੇ ਦੁਸ਼ਮਣ ਨਹੀਂ ਆ ਸਕਦੇ, ਤੇ ਪਾਪ ਉਸਨੂੰ ਛੂਹ ਨਹੀਂ ਸਕਦੇ। ਸ੍ਰੀ ਗੁਰੂ ਅੰਗਦ ਦੇਵ ਜੀ ਆਸਾ ਦੀ ਵਾਰ ਵਿੱਚ ਚਾਕਰ ਦੇ ਫਰਜ਼ਾਂ ਨੂੰ ਸਪਸ਼ਟ ਕਰਦੇ ਹੋਏ ਕਹਿੰਦੇ ਹਨ--ਚਾਕਰੀ ਤੇ ਗਾਰਬ ਇਨ੍ਹਾਂ ਦੋਹਾਂ ਦਾ ਆਪਸ ਵਿੱਚ ਕੋਈ ਮੇਲ ਨਹੀਂ

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ।।
ਗਲਾ ਕਰੇ ਅਣੇਰੀਆ ਖਸਮ ਨ ਪਾਏ ਸਾਦੁ।।

ਠਾਕੁਰ ਦੀ ਚਾਕਰੀ ਤਾਂ ਹੀ ਪਰਵਾਨ ਹੈ, ਜੇ ਖਸਮ ਦੇ ਭਾਣੇ ਵਿੱਚ ਚਲਿਆ ਜਾਵੇ।

ਚਾਕਰ ਲਗੈ ਚਾਕਰੀ ਜੇ ਚਲੇ ਖਸਮੇ ਭਾਇ।।

ਤੇ ਜੇਕਰ ਆਪਣੇ ਸੁਆਮੀ ਦੀ ਬਰਾਬਰੀ ਕਰਦਾ ਹੈ ਤਾਂ

ਖਸ ਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ।।

ਜਿਹੜੇ ਹਰੀ ਦੇ ਚਾਕਰ ਬਣ ਜਾਂਦੇ ਹਨ, ਹੱਥ ਬੰਨ੍ਹਕੇ ਉਹਦੇ ਦਵਾਰ ਤੇ ਹੁਕਮ ਦੀ ਉਡੀਕ ਕਰਦੇ ਹਨ, ਉਹ ਹਮੇਸ਼ਾਂ ਹੀ ਖੁਸ਼ੀਆਂ ਤੇ ਬਖਸ਼ਸ਼ਾਂ ਦੇ ਪਾਤਰ ਬਣਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਇਹੋ ਜਿਹੇ ਚਾਕਰਾਂ ਬਾਰੇ ਫਰਮਾਉਂਦੇ ਹਨ

ਹਰਿ ਕੇ ਚਾਕਰ ਸਦਾ ਸੁਹੇਲੇ ਗੁਰ ਚਰਣੀ ਚਿਤੁ ਲਾਏ।।
-ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ।।
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ।।

ਇਹ ਆਤਮਾ ਉਸ ਪਰਮਾਤਮਾ ਨਾਲੋਂ ਵਿੱਛੜ ਕੇ, ਇਸ ਲੋਕ ਵਿੱਚ ਵਿਚਰ ਰਹੀ ਹੈ। ਉਸਨੇ ਸਰੀਰਕ ਚੋਲਾ ਧਾਰਣ ਕਰ ਲਿਐ ਤੇ ਫਿਰ ਉਸ ਸ੍ਰਿਸ਼ਟੀ ਦੇ ਰਚਨਹਾਰ ਨਾਲ ਆਪਣੇ ਕਈ, ਰਿਸ਼ਤੇ, ਨਾਤੇ ਲੋੜ ਅਨੁਸਾਰ ਜੋੜਨ ਦੀ ਕੋਸ਼ਿਸ਼ ਕੀਤੀ। ਕਿਧਰੇ ਸਨੇਹ ਤੇ ਵਾਤਸਲਯ ਪ੍ਰਦਾਨ ਕਰਨ ਵਾਲੀ ਮਮਤਾ ਦੀ ਮੂਰਤ ਮਾਤਾ ਬਣਾ ਲਿਆ ਤੇ ਕਿਧਰੇ ਆਪਣੀਆਂ ਸਾਰੀਆਂ ਜਿੰਮੇਵਾਰੀਆਂ ਅਰਪਿਤ ਕਰਕੇ ਪਿਤਾ ਕਰਕੇ ਪੁਕਾਰਿਆ, ਕਿਧਰੇ ਸੁਖ-ਦੁੱਖ ਦਾ ਸਾਥ ਨਿਭਾਉਣ ਵਾਲਾ ਬੰਧਪ ਮੀਤ, ਸਖਾ ਬਣਾ ਲਿਆ, ਪਰ ਸਭ ਤੋਂ ਵੱਧ ਪ੍ਰਮੁਖਤਾ ਮਿਲੀ ਕੰਤੁ ਦੇ ਨਾਤੇ ਨੂੰ, ਕਿਉਂਕਿ ਕੰਤੁ ਅਕਾਲ-ਪੁਰਖ ਤਾਂ ਇੱਕ ਹੈ, ਹੋਰ ਸਾਰੀ ਸ੍ਰਿਸ਼ਟੀ ਭਾਵੇਂ ਉਹ ਮਰਦ ਹੈ ਤੇ ਭਾਵੇਂ ਇਸਤ੍ਰੀ ਉਸ ਦੇ ਜੀਵਨ ਦਾ ਮੁਖ

੧੦੦ ਨਮੋ ਨਾਥ ਪੂਰੇ ਮੰਤਵ, ਮੁਖ ਉਦੇਸ਼ ਹੈ, ਆਪਣੇ ਕੰਤ, ਪਤੀ ਨਾਲ ਮੇਲ-ਮਿਲਾਪ। ਗੁਰਬਾਣੀ ਵਿੱਚ ਲਿਖਿਆ ਹੈ

ਠਾਕੁਰੁ ਏਕੁ ਸਬਾਈ ਨਾਰਿ।।

ਇਸ ਲਈ ਪੁਰਖ ਜਾਂ ਇਸਤ੍ਰੀ ਉਸ ਆਪਣੇ ਕੰਤ ਨਾਲੋਂ ਵਿੱਛੜਕੇ, ਉਸਦੇ ਮਿਲਾਪ ਲਈ ਉਪਰਾਲੇ ਕਰਨ ਲੱਗ ਪਏ। ਉਸਦੇ ਦਰਸ਼ਨਾਂ ਦੀ ਤਾਂਘ ਬਣਉ ਠੀ, ਉਸਦੇ ਵਿਯੋਗ ਵਿੱਚ ਚਾਤ੍ਰਿਕ ਚਕੋਰ ਬਣਕੇ ਬਿਰਹਾ ਵਿੱਚ ਜਲ ਉਠੇ, ਤੇ ਫਿਰ ਇਹੀ ਪ੍ਰਸ਼ਨ ਸਾਹਮਣੇ ਆ ਗਿਆ, ਮੈਂ ਕਿਹੜੇ ਅੱਖਰ ਬੋਲਾਂ ਜਿਹਦੇ ਨਾਲ ਮੇਰਾ ਪ੍ਰਮਾਤਮਾ ਕੰਤ ਖੁਸ਼ ਹੋ ਜਾਵੇ, ਮੈਂ ਆਪਣੇ ਅੰਦਰ ਕਿਹੜੇ ਗੁਣ ਧਾਰਨ ਕਰਾਂ, ਜਿਸਨੂੰ ਵੇਖਕੇ ਮੇਰਾ ਸੁਆਮੀ ਮੇਰੇ ਉ ੱਤੇ ਖੁਸ਼ ਹੋ ਉਠੇ, ਮੈਂ ਕਿਹੜੀਆਂ ਮਣੀਆਂ ਧਾਰਨ ਕਰਾਂ, ਜਿਸਨੂੰ ਵੇਖਕੇ ਮੇਰਾ ਅਕਾਲ-ਪੁਰਖ ਪ੍ਰੀਤਮ ਮੈਨੂੰ ਅਪਣਾ ਲਵੇ ?

ਇਹ ਸਭ-ਕੁਝ ਸੋਚਕੇ, ਕੰਤ ਦੀ ਪ੍ਰਾਪਤੀ ਲਈ ਸਾਧਕਾਂ ਨੇ ਵੱਖ-ਵੱਖ ਵੇਸ ਕਰਨੇ ਸ਼ੁਰੂ ਕਰ ਦਿੱਤੇ। ਕਿਧਰੇ ਜੋਗੀ ਬਣ ਬੈਠੇ, ਕੰਨ ਪੜਵਾ ਲਏ, ਮੁੰਦਰਾਂ ਧਾਰਨ ਕਰ ਲਈਆਂ, ਸਰੀਰ ਤੇ ਭਸਮ ਮਲ ਲਈ, ਹੱਥ ਵਿੱਚ ਕਮੰਡਲ ਫੜ ਲਿਆ, ਅਲਖ-ਅਲਖ ਕਰਕੇ ਆਪਣੇ ਪਿਆਰੇ ਪ੍ਰੀਤਮ ਨੂੰ ਰਿਝਾਉਣ ਦੀ ਕੋਸ਼ਿਸ਼ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ

ਵੇਸ ਕਰੈ ਬਹੁ ਭਸਮ ਲਗਾਵੈ।।<br>
ਨਾਮੁ ਬਿਸਾਰਿ ਬਹੁਰਿ ਪਛੁਤਾਵੈ।।

ਇੱਕ ਪੂਰਨ ਸਿੱਖ ਦੇ ਅੰਦਰ ਤੀਵਰ ਉਮੰਗ ਪੈਦਾ ਹੋ ਜਾਂਦੀ ਹੈ ਕਿ ਉਹ ਆਪਣੇ ਪਿਆਰੇ ਸਤਿਗੁਰੂ ਇਸ਼ਟ ਦੀ ਪ੍ਰਾਪਤੀ ਕਿਸ ਤਰ੍ਹਾਂ ਕਰੇ ?

ਆਪਣਾ ਘਰ ਤਿਆਗ ਕੇ ਜੰਗਲਾਂ ਵਿੱਚ ਜਾ ਡੇਰੇ ਲਾਏ। ਕਿਧਰੇ ਮੋਨੀ ਹੋ ਕੇ ਬੈਠ ਗਿਆ, ਕਿਸੇ ਨਾਲ ਗੱਲ ਨਹੀਂ ਕਰਨੀ, ਕਿਸੇ ਨਾਲ ਬੋਲਣਾ ਨਹੀਂ, ਅੰਨ ਦਾ ਤਿਆਗ ਕਰ ਦਿੱਤਾ, ਇਸ ਸਰੀਰ ਨੂੰ ਭੁੱਖਿਆਂ ਰੱਖ ਕੇ ਕਸ਼ਟ ਦੇਣਾ ਸ਼ੁਰੂ ਕਰ ਦਿੱਤਾ, ਆਪਣੇ ਬਾਲ-ਬੱਚੇ ਨਾਰੀ ਦਾ ਤਿਆਗ ਤਾਂ ਕਰ ਦਿੱਤਾ, ਪਰ ਨਜ਼ਰ ਪਰਾਈ ਨਾਰੀ ਤੇ ਟਿੱਕੀ ਰਹੀ, ਇਹੋ ਜਿਹੇ ਆਸ਼ਕਾਂ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ

ਕਾਨ ਫਰਾਇ ਹਿਰਾਏ ਟੂਕਾ।।

ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ।।
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ।।
ਵੇਸਿ ਨ ਪਾਈਐ ਮਹਾ ਦੁਖਿਆਰੀ।।

ਭਟਕਣਾ ਨਹੀਂ ਮੁੱਕੀ, ਸੁਖ ਨਹੀਂ ਮਿਲਿਆ, ਸ਼ਾਂਤੀ ਨਹੀਂ ਮਿਲੀ, ਦਰਸ਼ਨ ਨਹੀਂ ਹੋਏ ਤੇ ਫਿਰ ਹੁਣ ਕੀ ਕੀਤਾ ਜਾਵੇ ? ਆਪਣੇ ਪਿਆਰੇ ਕੰਤ ਨੂੰ ਕਿਸ ਤਰ੍ਹਾਂ ਪਾਇਆ ਜਾਵੇ ? ਕਿਸ ਤਰ੍ਹਾਂ ਦਾ ਵੇਸ ਧਾਰਨ ਕੀਤਾ ਜਾਵੇ ? ਕਈਆਂ ਨੇ ਅਠਾਹਠ ਤੀਰਥਾਂ ਦੇ ਇਸ਼ਨਾਨ ਕਰਕੇ ਪ੍ਰਾਪਤ ਕਰਨ ਦਾ ਉਪਰਾਲਾ ਕੀਤਾ। ਸਾਰਾ ਜਨਮ ਫਿਰ-ਫਿਰ ਕੇ ਗਵਾ ਦਿੱਤਾ। ਕਈਆਂ ਨੇ ਪੁੱਠੇ ਲਟਕਣਾ ਸ਼ੁਰੂ ਕਰ ਦਿੱਤਾ ਬਾਬਾ ਫਰੀਦ ਜੀ ੧੨ ਸਾਲ ਖੂਹ ਵਿੱਚ ਪੁੱਠੇ ਲਟਕੇ ਰਹੇ-ਉਹਨਾਂ ਦੇ ਸਰੀਰ ਦੀ ਇਹ ਦਸ਼ਾ ਹੋ ਗਈ ਸੀ ਕਿ ਉਹਨਾਂ ਨੂੰ ਕਹਿਣਾ ਪਿਆ

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ।।

ਕਈਆਂ ਨੇ ਨਿਉਲੀ ਕਰਮ ਕਰਨੇ ਸ਼ੁਰੂ ਕਰ ਦਿਤੇ, ਕਈਆਂ ਨੇ ਪਾਣੀ ਵਿੱਚ ਇੱਕ-ਇੱਕ ਲੱਤ ਤੇ ਖਲੋ ਕੇ ਉਸਨੂੰ ਪਾਉਣ ਦਾ ਉਪਰਾਲਾ ਕੀਤਾ, ਕਈਆਂ ਨੇ ਆਪਣੇ ਸਰੀਰ ਨੂੰ ਕਈ ਤਰ੍ਹਾਂ ਦੇ ਹਾਰ ਸ਼ਿੰਗਾਰ ਕਰਕੇ ਸੁਸੱਜਿਤ ਕੀਤਾ, ਸ੍ਰੀ ਗੁਰੂ ਅਰਜਨ ਦੇਵ ਜੀ ਉਨ੍ਹਾਂ ਬਾਰੇ ਫੁਰਮਾਉਂਦੇ ਹਨ

ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ।।
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ।।

ਤੇ ਕਿਧਰੇ ਆਪਣੇ ਕੰਤੁ ਪ੍ਰੀਤਮ ਨੂੰ ਪ੍ਰਾਪਤ ਨਾ ਕਰਕੇ ਇਧਰ ਉਧਰ ਦੀ ਭਟਕਣਾ ਸ਼ੁਰੂ ਹੋ ਗਈ ਤੇ ਉਹ

ਖਸਮਹੁ ਘੁਥੀਆ ਫਿਰਹਿ ਨਿਮਾਣੀਆ।।
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ।।

ਫਿਰ ਉਹ ਹਮੇਸ਼ਾਂ ਦੁਖੀ ਰਹਿੰਦੀਆਂ ਹਨ, ਸੁਖ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ, ਉਹ ਹਮੇਸ਼ਾਂ ਵਿਰਲਾਪ ਕਰਦੀਆਂ ਰਹਿੰਦੀਆਂ ਹਨ, ਉਨ੍ਹਾਂ ਨੂੰ ਆਪਣੇ ਪਿਰ ਦੀ ਕੋਈ ਸਾਰ ਨਹੀਂ, ਉਨ੍ਹਾਂ ਦੀ ਸੇਜ ਸੁੰਨੀ ਰਹਿੰਦੀ ਹੈ, ਉਹ ਆਪਣੇ ਸੁਆਮੀ ਕੰਤ ਦੇ ਪਿਆਰ ਦਾ ਆਨੰਦ ਨਹੀਂ ਮਾਣ ਸਕਦੀਆਂ, ਉਹ ਹਮੇਸ਼ਾਂ ਭਰਮਾਂ ਵਿੱਚ ਭੁਲੀਆਂ ਤੇ ਭਟਕਦੀਆਂ ਰਹਿੰਦੀਆਂ ਹਨ, ਉਹ ਕੂੜ ਬੋਲਦੀਆਂ ਹਨ, ਉਹ ਬਿਖ ਖਾਂਦੀਆਂ ਹਨ, ਬਿਖ ਪਹਿਣਦੀਆਂ ਹਨ ਇਸ ਲਈ ਉਹ ਹਮੇਸ਼ਾਂ, ਦੁੱਖ, ਯਾਤਨਾ, ਪੀੜਾ ਦੀ ਭੱਠੀ ਅੰਦਰ

ਝੁਲਸਦੀਆਂ ਰਹਿੰਦੀਆਂ ਹਨ ਤੇ ਫਰੀਦ ਜੀ ਨੇ ਆਪੇ ਹੀ ਪ੍ਰਸ਼ਨ ਕਰਕੇ ਆਪਣੇ ਆਪ ਹੀ ਉਸਦਾ ਉੱਤਰ ਦੇ ਦਿੱਤਾ

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।।
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ।।

ਉਨ੍ਹਾਂ ਨੇ ਕਾਮਣੀ ਨੂੰ ਪ੍ਰੇਰਣਾ ਦਿੱਤੀ ਐ ਮੇਰੀ ਭੈਣ, ਐ ਮੇਰੀ ਸਖੀ, ਸਹੇਲੀ ਮੈਂ ਤੈਨੂੰ ਕੰਤ ਦੇ ਪਾਉਣ ਦਾ ਉਪਾਅ ਦੱਸ ਸਕਦਾ ਹਾਂ, ਮੈਂ ਤੈਨੂੰ ਬਹੁਤੇ ਵੇਸ ਕਰਨ ਲਈ ਨਹੀਂ ਕਹਿੰਦਾ, ਮੈਂ ਸਿਰਫ ਤੈਨੂੰ ਤਿੰਨ ਤਰ੍ਹਾਂ ਦੇ ਵੇਸ ਕਰਨ ਦੀ ਪ੍ਰੇਰਣਾ ਦਿੰਦਾ ਹਾਂ ਤੂੰ ਇਨ੍ਹਾਂ ਤੇ ਅਮਲ ਕਰ, ਫਿਰ ਤੈਨੂੰ ਆਪਣੇ ਸੱਜਣ, ਸੁਆਮੀ ਕੰਤ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋ ਜਾਵੇਗਾ, ਤੇ ਤੂੰ ਹਮੇਸ਼ਾਂ-ਹਮੇਸ਼ਾਂ ਲਈ ਸੁਹਾਗਣਿ ਬਣ ਜਾਵੇਂਗੀ। ਸਭ ਤੋਂ ਪਹਿਲਾਂ ਤੂੰ ਆਪਣੇ ਆਪ ਤੋਂ ਘਮੰਡ, ਅਹੰਕਾਰ, ਤਿਆਗ ਕੇ, ਨੀਵਾਂ ਤੇ ਨਿਮਾਣਾ ਹੋ ਕੇ ਰਹਿਣ ਦੀ ਜਾਚ ਸਿੱਖ।

ਨਿਵੇ ਸੁ ਗਉਰਾ ਹੋਇ।।

ਦਾ ਪਾਠ ਪੜ੍ਹ, ਉਸਦਾ ਪ੍ਰਭੂ ਖਸਮ ਦਾ ਚਾਕਰ ਬਣਕੇ ਰਹੁ। ਜਿਨ੍ਹਾਂ ਨੇ ਉਸਦੇ ਚਰਨਾਂ ਦੇ ਨਾਲ ਪ੍ਰੀਤ ਕੀਤੀ, ਉਸ ਅਕਾਲ-ਪੁਰਖ ਪ੍ਰਭੂ ਦੇ ਭਾਣੇ ਨੂੰ ਸਤਿ ਕਰਕੇ ਮੰਨਿਆ, ਝੂਠੇ ਹਾਰ ਸ਼ਿੰਗਾਰ ਤਿਆਗ ਕੇ, ਮਜੀਠੇ ਨਾਮ ਦੇ ਰੰਗ ਵਿੱਚ ਆਪਣੇ ਆਪ ਨੂੰ ਰੰਗ ਲਿਆ: ਉਹਨਾਂ ਦੇ ਮੁਖ ਸੁਹਣੇ ਤੇ ਉਜੱਲ ਹੋ ਗਏ। ਜੇ ਤੂੰ ਆਪਣੇ ਪਿਆਰੇ ਪ੍ਰੀਤਮ ਨੂੰ ਪਾਉਣਾ ਚਾਹੁੰਦਾ ਹੈ ਤੇ ਤੂੰ ਖਵਣ ਗੁਣ-ਸਬਰ-ਸੰਤੋਖ, ਧੀਰਜ ਦੀ ਸਾਕਾਰ ਮੂਰਤ ਬਣ ਜਾ। ਤੇ ਤੂੰ ਆਪਣੀ ਜਿਹਭਾ ਤੋਂ ਮਿਠੇ ਬੋਲ-ਬੋਲਕੇ ਆਪਣੇ ਇਹ ਤਿੰਨੇ ਵੇਸ ਧਾਰਨ ਕਰਕੇ ਆਪਣੇ ਪ੍ਰੀਤਮ ਨੂੰ ਰਾਜੀ ਕਰ ਲੈ।

ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੀ ਅਪਾਰ ਬਖਸ਼ਿਸ਼ ਸਦਕਾ ਉਨ੍ਹਾਂ ਦੇ ਸੇਵਿਕਾਂ ਨੇ ਉਨ੍ਹਾਂ ਦੇ ਦਰਸਾਏ ਹੋਏ ਮਾਰਗ ਤੇ ਚਲ ਕੇ ਹਉਮੈ ਦੇ ਦੀਰਘ ਰੋਗ ਤੋਂ ਮੁਕਤਿ ਹੋ ਕੇ, ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਤਿਆਗ ਕੇ, ਅਹਿੰਸਾ ਦੇ ਧਾਰਨੀ ਬਣਕੇ ਨਾਮ, ਬਾਣੀ ਅਤੇ ਸੇਵਾ ਨੂੰ ਆਪਣੇ ਜੀਵਨ ਦਾ ਮੁੱਖ ਉਦੇਸ਼ ਬਣਾਂ ਕੇ ਆਪਣਾ ਲੋਕ ਪਰਲੋਕ ਸੰਵਾਰ ਲਿਆ।

ਉਨ੍ਹਾਂ ਨੇ ਹਮੇਸ਼ਾਂ ਆਪਣੇ ਪਿਰ ਪ੍ਰੀਤਮ ਦੇ ਪਿਆਰ ਦਾ ਰੱਜਕੇ ਆਨੰਦ ਮਾਣਿਆ, ਉਨ੍ਹਾਂ ਨੇ ਆਪਣਾ ਆਪ ਆਪਣੇ ਪਿਆਰੇ ਪ੍ਰੀਤਮ ਦੇ ਚਰਣਾਂ ਵਿੱਚ ਅਰਪਿਤ

ਕਰ ਦਿੱਤਾ, ਉਨ੍ਹਾਂ ਨੇ ਆਪਣੇ ਆਪ ਨੂੰ ਹਰਿ-ਰੰਗ ਵਿੱਚ ਰਤ ਲਿਆ, ਤੇ ਉਨ੍ਹਾਂ ਨੇ ਹਮੇਸ਼ਾਂ-ਹਮੇਸ਼ਾਂ ਲਈ ਰੰਗ ਰਲੀਆਂ ਮਾਣੀਆਂ।

# ੧੦

# ਜਿਤ ਖਾਦੈ ਤਨ ਪੀੜੀਐ

ਸਤਿਗੁਰੂ ਰਾਮ ਸਿੰਘ ਜੀ ਨੇ ਸਾਰੀ ਮਾਨਵਤਾ ਨੂੰ ਗਿਆਨ ਪ੍ਰਦਾਨ ਕੀਤਾ, ਕਿ ਜਾਨਵਰਾਂ ਨੂੰ ਮਾਰਨਾ ਅਤੇ ਫਿਰ, ਉਹਨਾਂ ਦੇ ਮ੍ਰਿਤ ਸਰੀਰ ਤੋਂ ਭੋਜਨ ਕਰਨਾਂ ਮਨੁੱਖਾਂ ਦਾ ਅਹਾਰ ਨਹੀਂ। ਉਹਨਾਂ ਨੂੰ ਖਾ ਕੇ ਆਪਣੇ ਪੇਟ ਨੂੰ ਮੁਰਦਿਆਂ ਦਾ ਕਬਰਸਥਾਨ ਬਣਾਉਣਾ ਹੈ, ਇਸ ਲਈ ਹਰ ਮਨੁੱਖ ਨੂੰ ਅਸੁਰਾਂ ਦਾ ਭੋਜਨ ਨਾ ਖਾ ਕੇ ਸ਼ੁੱਧ ਸ਼ਾਕਾਹਾਰੀ ਭੋਜਨ ਦਾ ਸੇਵਨ ਕਰਨਾ ਚਾਹੀਦਾ ਹੈ। ਆਪਣੇ ਗੁਰਸਿੱਖਾਂ ਨੂੰ ਅਸੁਰੀ ਖਾਣਾ ਖਾਣ ਤੋਂ ਵਰਜਿਤ ਕੀਤਾ ਅਤੇ ਉਸਤੋਂ ਉਤਪੰਨ ਹੋਏ ਭੈੜੇ ਨਤੀਜਿਆਂ ਤੋਂ ਅਵਗਤ ਕਰਾਇਆ। ਆਪਣੀ ਜੀਭ ਦੇ ਰਸ ਲਈ, ਆਪਣੇ ਪੇਟ ਦੀ ਭੁੱਖ ਨੂੰ ਸੰਤੁਸ਼ਟ ਕਰਨ ਲਈ, ਜੀਵ ਹੱਤਿਆ ਨਹੀਂ ਕਰਨੀ ਚਾਹੀਦੀ, ਸਗੋਂ ਹਰ ਜੀਵ ਜੰਤੂ ਵਿੱਚ ਉਹ ਅਕਾਲ ਪ੍ਰਭੂ ਪ੍ਰਮਾਤਮਾ ਵਿਚਰ ਰਿਹਾ ਹੈ-ਹਸਤਿ ਕੀਟ ਕੈ ਬੀਚ ਸਮਾਨਾ -ਸਮਝ ਕੇ ਉਹਨਾਂ ਉੱਤੇ ਦਇਆ ਕਰਨੀ ਚਾਹੀਦੀ ਹੈ।

ਕੀ ਖਾਣਾ ਤੇ ਕੀ ਪੀਣਾ ? ਵੀਹਵੀਂ ਸਦੀ ਦਾ ਮਨੁੱਖ ਸੁਤੰਤਰ ਹੈ, ਜੋ ਦਿਲ ਕਰਦਾ ਹੈ ਆਪਣੀ ਮਰਜੀ ਅਨੁਸਾਰ ਖਾਂਦਾ ਹੈ। ਜੋ ਮਨ ਭਾਉਂਦਾ ਹੈ ਪੀਂਦਾ ਹੈ। ਇਹ ਸੋਚਣ ਦੀ ਕਦੇ ਖੇਚਲ ਹੀ ਨਹੀਂ ਕੀਤੀ, ਕਿ ਖਾਣ ਪੀਣ ਦਾ ਉਸਦੇ ਤਨ ਮਨ ਤੇ ਕੀ ਅਸਰ ਹੁੰਦਾ ਹੈ, ਸਿਰਫ ਇਸੇ ਲੋਕ ਵਿੱਚ ਹੀ ਨਹੀਂ। ਸਗੋਂ ਖਾਣ ਪੀਣ ਦਾ ਹਿਸਾਬ ਪਰਲੋਕ ਵਿੱਚ ਵੀ ਦੇਣਾ ਪੈਣਾ ਹੈ। ਦੁਨਿਆਵੀ ਧੰਦਿਆਂ ਤੇ ਮੱਕੜੀ ਵਾਲੇ ਜਾਲੇ ਵਿੱਚ ਉਲਝਿਆ ਹੋਇਆ, ਜਕੜਿਆ ਹੋਇਆ ਮਨੁੱਖ ਕਦੇ ਦੋ ਪਲ ਬਹਿਕੇ ਸੋਚਣ ਦੀ ਕੋਸ਼ਿ ਹੀ ਨਹੀਂ ਕਰਦਾ, ਉਸ ਕੋਲ ਫੁਰਸਤ ਹੀ ਕਿੱਥੇ, ਕਿ ਸਾਡੇ ਪੂਜਯ, ਬਜੁਰਗਾਂ, ਮਹਾਂ ਪੁਰਖਾਂ ਨੇ ਕੀ ਫਰਮਾਇਆ, ਕਿਵੇਂ ਸੋਚਿਆ, ਕਿੰਨਾਂ ਗੱਲਾਂ ਤੋਂ ਸਾਨੂੰ ਵਰਜਿਤ ਕੀਤਾ।

ਗੁਰਬਾਣੀ ਵਿੱਚ ਖਾਣ ਪੀਣ ਬਾਰੇ ਸਾਨੂੰ ਅਣਗਿਣਤ ਹੀ ਪ੍ਰਮਾਣ ਮਿਲਦੇ ਹਨ, ਪਰ ਉਹ ਸਭ ਕੁਝ ਸੁਣ ਕੇ ਵੀ ਅਣ ਸੁਣਿਆ ਕਰ ਦਿੱਤਾ, ਉਹ ਸਭ ਕੁਝ ਜਾਣ ਕੇ ਅਗਿਆਨੀ ਬਣੇ ਰਹੇ। ਜਦੋਂ ਦਫਤਰ ਲੇਖਾ ਪੁੱਛਿਆ ਜਾਵੇਗਾ ਤੇ ਫਿਰ ਹਾਲ ਤਿਨਾੜਾ ਕਉਣ ਹੋਵਸੀ। ਇਹ ਜੀਭ ਰਸ ਕਿੰਨਾਂ ਮਹਿੰਗਾ ਪਵੇਗਾ ਸੋਚਣ ਦੀ ਵਿਹਲ ਹੀ ਕਿੱਥੇ ? ਅੱਜ ਦਾ ਆਧੁਨਿਕ ਆਦਮੀ ਮਾਸ ਖਾਣਾ ਆਪਣੀ ਸ਼ਾਨ ਤੇ ਸ਼ਰਾਬਾਂ ਪੀ ਕੇ ਆਪਣੇ ਆਪਨੂੰ ਸਮਾਜ ਦਾ ਸਭ ਤੋਂ ਉੱਚਾ ਸਭਿਅਕ ਜੀਵ ਸਮਝਦਾ ਹੈ, ਤੇ ਇਹ ਦੋਵੇਂ ਕੰਮ ਨਾ ਕਰਨ ਵਾਲਿਆਂ ਨੂੰ ਘਟੀਆ ਤੇ ਪਛੜਿਆ ਹੋਇਆ ਸਮਝਿਆ ਜਾਂਦਾ ਹੈ। ਦੋ ਘੜੀ ਫੁਰਸਤ ਵਿੱਚ ਜਰਾ ਬੈਠ ਕੇ ਸੋਚੀਏ ਤੇ ਸਹੀ ?

ਦੁਨੀਆਂ ਵਿੱਚ ਦੋ ਤਰ੍ਹਾਂ ਦੇ ਲੋਕ ਹਨ। ਇੱਕ ਤਾਂ ਉਹ ਜੋ ਜੀਉਣ ਲਈ ਖਾਂਦੇ ਹਨ ਤੇ ਇੱਕ ਜੋ ਖਾਣ ਲਈ ਜਿਊਣਾ ਚਾਹੁੰਦੇ ਹਨ। ਦੂਜੀ ਤਰ੍ਹਾਂ ਦੇ ਲੋਕਾਂ ਦਾ ਖਿਆਲ ਹੈ ਕਿ ਚੰਗੀ ਸਿਹਤ ਕੇਵਲ ਮਾਸਾਹਾਰ ਨਾਲ ਹੀ ਹੋ ਸਕਦੀ ਹੈ ਪਰ ਪੁਰਾਤਨ ਤੇ ਵਰਤਮਾਨ ਖੋਜੀਆਂ ਨੇ ਇਹ ਗੱਲ ਨਿਰਮੂਲ ਸਿੱਧ ਕਰ ਦਿੱਤੀ ਹੈ। ਸਰ ਹੈਨਰੀ ਥਾਪਸਨ ਇੱਕ ਪ੍ਰਸਿੱਧ ਸਰਜਨ ਨੇ ਕਿਹਾ ਹੈ,''ਇਹ ਭਾਰੀ ਗਲਤੀ ਹੈ ਜੋ ਮਾਸਾਹਾਰ ਨੂੰ ਜੀਵਨ ਲਈ ਜ਼ਰੂਰੀ ਸਮਝਿਆ ਜਾਵੇ।''

ਇਸ ਗੱਲ ਲਈ ਗੁਰੂ ਨਾਨਕ ਦੇਵ ਜੀ ਤਾਂ ਇਥੋਂ ਤਕ ਕਹਿੰਦੇ ਹਨ ਕਿ

ਬਾਬਾ ਹੋਰੁ ਖਾਣਾ ਖੁਸੀ ਖੁਆਰੁ।।
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।।

ਭਾਵ ਇਹ ਹੈ ਕਿ ਖਾਣੇ ਅਤੇ ਖੁਸ਼ੀ ਦਾ ਸੰਬੰਧ ਉੱਥੋਂ ਤਕ ਹੀ ਠੀਕ ਹੈ ਜਿੱਥੋਂ ਤਕ ਤਨ ਤੇ ਮਨ ਦੀ ਪਵਿਤ੍ਰਤਾ ਰਹਿ ਸਕੇ ਅਤੇ ਜਿਸ ਖਾਣੇ ਨਾਲ ਤਨ ਵਿੱਚ ਰੋਗ ਅਤੇ ਮਨ ਵਿੱਚ ਵਿਕਾਰ ਪੈਦਾ ਹੋਣ, ਉਸ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ।

ਸਾਡੀ ਰੋਜ਼ਾਨਾ ਖੁਰਾਕ ਵਿੱਚ ਰੋਟੀ, ਚੌਲ, ਘਿਉ, ਮੱਖਣ, ਬਨਾਸਪਤੀ ਤੇਲ ਤੇ ਸ਼ਕਰ ਸਭ ਤਰ੍ਹਾਂ ਦੀ ਤਾਕਤ ਪੈਦਾ ਕਰਦੇ ਹਨ। ਹਿੰਦੁਸਤਾਨ ਦੀ ਵਸੋਂ ਦਾ ਬਹੁਤ ਵੱਡਾ ਹਿੱਸਾ ਮੱਛੀ ਤੇ ਮਾਸ ਨੂੰ ਛੋਂਹਦਾ ਤਕ ਨਹੀਂ। ਉਨ੍ਹਾਂ ਦੀ ਖੁਰਾਕ ਵਿੱਚ ਪ੍ਰੋਟੀਨ ਵਾਲੀਆਂ ਸੱਭ ਤੋਂ ਵਧੀਆ ਚੀਜ਼ਾਂ ਦੁੱਧ ਜਾਂ ਦਹੀ ਤੋਂ ਬਣੀਆਂ ਹੋਈਆਂ ਹਨ।

ਦੁੱਧ ਤੇ ਕੇਲੇ ਨੂੰ ਪੂਰਨ ਖੁਰਾਕ ਮੰਨਿਆ ਜਾਂਦਾ ਹੈ। ਦੁੱਧ ਤਾਂ (ਵਿਸ਼ੇਸ਼ ਕਰਕੇ ਗਊ ਦਾ) ਬੁੱਧੀ ਤੇ ਨਿਗ੍ਹਾ ਲਈ ਵੀ ਲਾਭਦਾਇੱਕ ਹੁੰਦਾ ਹੈ। ਡਾ: ਹੈਸਟ ਵੈਡਟ ਇਸ ਖੁਰਾਕ ਬਾਰੇ ਆਪਣੀ ਪੁਸਤਕ ਕਰਿਸਟੋਫਰ ਬਾਗ ਵਿੱਚ ਲਿਖਦੇ ਹਨ, ਦੁੱਧ ਵਿੱਚ ਪ੍ਰੋਟੀਨ-ਅਮੀਨੋ ਨਾਲ ਰਲਵੀਂ ਹੁੰਦੀ ਹੈ। ਇਸ ਪ੍ਰੋਟੀਨ ਵਿੱਚ ਹੋਰਨਾਂ ਤੱਤਾਂ ਤੋਂ ਛੁੱਟ ਇੱਕ ਉਸਾਰੂ ਤੱਤ ਵੀ ਸਮਾਇਆ ਹੁੰਦਾ ਹੈ ਜੋ ਪੱਠਿਆਂ ਤੇ ਦਿਮਾਗ ਦਾ ਇੱਕ ਨਿਸਚਿਤ ਭੋਜਨ ਹੈ। ਜੋ ਮਨੁਖ ਦੁੱਧ ਨੂੰ ਅਪਣਾ ਲੈਂਦਾ ਹੈ ਉਸ ਵਿੱਚ ਉਹੀ ਵਿਸ਼ੇਸ਼ਤਾਈਆਂ ਵਿਕਸਤ ਹੋ ਜਾਂਦੀਆਂ ਹਨ ਜੋ ਉਸ ਦੁੱਧ ਨੇ ਕਰਨੀਆਂ ਹੁੰਦੀਆਂ ਹਨ। ਜੋ ਮਨੁਖ ਗਊ ਦਾ ਦੁੱਧ ਬਹੁਤਾ ਵਰਤਦੇ ਹਨ ਉਹ ਕੁਦਰਤੀ ਤੌਰ ਤੇ ਗਊ ਦੀ ਬੁੱਧੀ ਦੀ ਪੱਧਰ ਨੂੰ ਪੁਜ ਜਾਣਗੇ ਤੇ ਗਊ ਬਾਰੇ ਕਿਹਾ ਜਾਂਦਾ ਹੈ ਕਿ ਗਊ ਵਿੱਚ ਪਰਉਪਕਾਰ ਦੀ ਭਾਵਨਾ ਬਾਕੀ ਸਭ ਪਸ਼ੂਆਂ ਨਾਲੋਂ ਵੱਧ ਕੇ ਹੈ, ਗਊ ਵੀ ਸ਼ਾਕਾਹਾਰੀ ਪਸ਼ੂ ਹੈ।

ਸਿਹਤ ਵਿਗਿਆਨੀਆਂ ਅਨੁਸਾਰ ਮਨੁੱਖੀ ਸਰੀਰ ਨੂੰ ਤੰਦਰੁਸਤ ਰੱਖਣ ਲਈ ਜਿਸ ਭੋਜਨ ਦੀ ਲੋੜ ਹੈ ਉਸ ਵਿੱਚ ਕਾਰਬੋਜ਼, ਚਿਕਨਾਈ, ਪ੍ਰੋਟੀਨ ਖਣਿਜ ਲੂਣ, ਕੈਲਸ਼ੀਅਮ, ਲੋਹਾ, ਫਾਸਫੋਰਸ, ਕਲੋਰੀਨ ਤੇ ਵਿਟਾਮਿਨ ਆਦਿ ਜ਼ਰੂਰ ਹੋਣੇ ਚਾਹੀਦੇ ਹਨ। ਇਹ ਸਾਰੇ ਦੇ ਸਾਰੇ ਤੱਤ ਡਾ: ਜਾਨ ਹਾਰਵੇ ਕੈਲੋਗ, ਹੈਨਰੀ ਲਿੰਡਲਹਾਰ, ਡਾ: ਸ਼ੈਰਮੈਨ ਆਦਿ ਅਨੁਸਾਰ, ਸਬਜ਼ੀਆਂ ਭਾਜੀਆਂ, ਦਾਲਾਂ ਤੇ ਫਲਾਂ ਵਿੱਚੋਂ ਵਧੀਆ ਤੇ ਕਾਫੀ ਮਾਤਰਾ ਵਿੱਚ ਪ੍ਰਾਪਤ ਹੋ ਜਾਂਦੇ ਹਨ। ਇੱਕ ਪ੍ਰਸਿੱਧ ਭੋਜਨ ਵਿਗਿਆਨੀ ਸਰ ਰਾਬਰਟ ਐਮ ਸੀ ਕੈਰੀਸਨ ਨੇ ਭਾਰਤ ਪੌਸ਼ਟਿਕਤਾ ਸੰਬੰਧੀ ਆਪਣੀ ਰਾਇ ਦਿੰਦਿਆ ਕਿਹਾ ਸੀ, ਪੂਰਨ ਆਹਾਰ ਉਹ ਹੈ ਜਿਸ ਵਿੱਚ ਦੁੱਧ ਤੇ ਦੁੱਧ ਤੋਂ ਬਣੀਆਂ ਹੋਰ ਚੀਜ਼ਾਂ, ਅਨਾਜ ਜਾਂ ਅਨਾਜਾਂ ਦਾ ਮਿਸ਼੍ਰਣ ਹਰੇ ਪੱਤੇ ਤਾਜੀਆਂ ਸਬਜ਼ੀਆਂ ਤੇ ਫਲ ਆਦਿ ਹੋਣ। ਇਹ ਸਰੀਰ ਦੀ ਹਰ ਕਮੀ ਨੂੰ ਪੂਰਿਆਂ ਕਰ ਕੇ ਰੋਗਾਂ ਤੋਂ ਸਰੀਰ ਦੀ ਰੱਖਿਆ ਕਰਦੇ ਹਨ। ਗਾਜਰਾਂ ਇੱਕ ਸਾਧਾਰਨ ਚੀਜ਼ ਹੀ ਸਮਝੀ ਜਾਂਦੀ ਹੈ। ਇਸ ਵਿੱਚ ਪੀਲੇ ਰੰਗ ਦਾ ਇੱਕ ਅੰਸ਼ ਹੁੰਦਾ ਹੈ ਕੈਰੋਟੀਨ। ਵਿਟਾਮਿਨ ਏ ਦਾ ਇਹ ਭਰਪੂਰ ਖਜ਼ਾਨਾ ਹੈ।

ਚਟਪਟੇ ਭੋਜਨ ਸਿਹਤ ਲਈ ਕੋਈ ਚੰਗੇ ਤਾਂ ਨਹੀਂ ਇਹੋ ਜਿਹੇ ਭੋਜਨਾਂ ਨਾਲ ਦੰਦ ਜ਼ਰਜ਼ਰੇ ਹੋ ਜਾਂਦੇ ਹਨ। ਬਹੁਤੇ ਅਜਿਹੇ ਭੋਜਨ ਹੀ ਕਬਜ਼, ਜਿਸ ਨੂੰ ਰੋਗਾਂ ਦੀ ਮਾਂ ਤੇ ਮਨੁੱਖ ਘਾਤਕ ਵੀ ਕਿਹਾ ਜਾਂਦਾ ਹੈ, ਦਾ ਕਾਰਨ ਬਣਦੇ ਹਨ।

ਮਨੁੱਖ ਜਿਹੋ ਜਿਹੇ ਕਰਮ ਕਰਦਾ ਹੈ ਉਸਦੇ ਫਲ ਦਾ ਭੁਗਤਾਨ ਅਵੱਸ਼ ਕਰਨਾ ਪੈਂਦਾ ਹੈ। ਭਾਈ ਗੁਰਦਾਸ ਜੀ ਦੇ ਬੜੇ ਸੁਹਣੇ ਸ਼ਬਦਾਂ ਵਿੱਚ ਫਰਮਾਉਂਦੇ ਹਨ ਕਿ ਵਿਚਾਰੀ ਬੱਕਰੀ ਜਿਹੜੀ ਘਾਹ ਖਾਂਦੀ ਹੈ, ਉਸਦਾ ਕੀ ਹਾਲ ਹੁੰਦਾ ਤੇ ਜਿਹੜੇ ਉਸਦਾ ਮਾਸ ਖਾਣ ਵਾਲੇ ਹਨ ਉਨ੍ਹਾਂ ਦਾ ਕੀ ਹਾਲ ਹੋਵੇਗਾ

ਸੀਹ ਪਜੂਤੀ ਬਕਰੀ ਮਰਦੀ ਹੋਈ ਹੜ ਹੜ ਹਸੀ। ।
ਸੀਹ ਪੁਛੈ ਵਿਸਮਾਦੁ ਹੋਇ, ਇਤੁ ਅਉਸਰ ਕਿਤੁ ਰਹਿਸਿ ਰਹਸੀ। ।
ਬਿਨਉ ਕਰੇਦੀ ਬਕਰੀ, ਪੁਤ੍ਰ ਅਸਾਡੇ ਕੀਚਨਿ ਖਸੀ। ।
ਅੱਕ ਧਤੂਰਾ ਖਾਧਿਆ, ਕੁਹਿ ਕੁਹਿ ਖਲ ਉਖਲਿ ਵਿਣਸੀ। ।
ਮਾਸ ਖਾਨਿ ਦੇਹ ਖੇਹ ਖਾਜੁ ਅਖਾਜੁ ਅਕਾਜੁ ਕਰਸੀ। ।
ਜਗਿ ਆਇਆ ਸਭ ਕੋਇ ਮਰਸੀ। ।

ਇਸ ਤੋਂ ਭਾਵ ਹੈ ਜੀਅ ਤੇ ਦਇਆ ਕਰਨ ਦਾ ਪੁਨ ਅਠਾਹਠ ਤੀਰਥਾਂ ਦੀ ਯਾਤਰਾ ਕਰਨ ਦੇ ਬਰਾਬਰ ਹੈ। ਅੱਜ ਦੇ ਹਵਾਈ ਜਹਾਜ਼ਾਂ ਤੇ ਰਾਕਟਾਂ ਦੇ ਯੁੱਗ ਤੋਂ ਜ਼ਰਾ ਪਿਛਾਂਹ ਵਲ ਨੂੰ ਟੁਰਕੇ ਬੈਲ-ਗੱਡੀ ਦੇ ਜ਼ਮਾਨੇ ਵਿੱਚ ਪਹੁੰਚ ਜਾਈਏ। ਉਸ ਵੇਲੇ ਲੋਕਾਂ ਨੂੰ ਤੀਰਥ ਭਰਮਣ ਕਰਨ ਦਾ ਸ਼ੌਕ ਸੀ ਉਹ ਸੋਚਦੇ ਸਨ ਕਿ ਤੀਰਥਾਂ ਤੇ ਜਾਣ ਨਾਲ ਉਨ੍ਹਾਂ ਦਾ ਜੀਵਨ ਸਫਲ ਹੋ ਜਾਵੇਗਾ ਤੇ ਉਹ ਮੋਖ-ਮੁਕਤ ਪ੍ਰਾਪਤ ਕਰ ਲੈਣਗੇ। ਇਸ ਲਈ ਉਹ ਤੀਰਥਾਂ ਦੀ ਯਾਤਰਾ ਕਰਕੇ ਪੈਦਲ ਘਰੋਂ ਟੁਰ ਪੈਂਦੇ ਸਨ ਤੇ ਕਈ ਵਰ੍ਹੇ ਇਸ ਤਰ੍ਹਾਂ ਭਰਮਣ ਕਰਦੇ-ਕਰਦੇ ਗੁਜ਼ਾਰ ਦਿੰਦੇ। ਤੀਰਥ ਸੰਗਯਾ ਹੈ ਜਿਸ ਤੋਂ ਭਾਵ ਹੈ ਉਹ ਪਵਿਤ੍ਰ ਅਸਥਾਨ, ਜਿਥੇ ਲੋਕ ਧਰਮ ਭਾਵ ਨਾਲ ਪਾਪ ਦੂਰ ਕਰਨ ਜਾਂਦੇ ਹਨ। ਸੰਸਾਰ ਦੇ ਸਾਰੇ ਸੰਤਾਂ ਮਹਾਤਮਾਵਾਂ ਨੇ ਆਪਣੇ-ਆਪਣੇ ਨਿਸ਼ਚੇ ਅਨੁਸਾਰ ਅਨੇਕ ਪਵਿਤ੍ਰ ਤੀਰਥ ਮੰਨ ਰੱਖੇ ਹਨ। ਕਿਤਨਿਆਂ ਨੇ ਦਰਸ਼ਨ ਅਤੇ ਸਪਰਸ਼ ਮਾਤ੍ਰ ਤੋਂ ਹੀ ਤੀਰਥਾਂ ਨੂੰ ਮੁਕਤੀ ਦਾ ਸਾਧਨ ਨਿਸ਼ਚੇ ਕੀਤਾ ਹੈ। ਗੁਰਮਤਿ ਅਨੁਸਾਰ ਧਰਮ ਦੀ ਸਿੱਖਿਆ ਅਤੇ ਇਤਿਹਾਸ ਦੀਆ ਘਟਨਾਵਾਂ ਤੋਂ ਕਈ ਲਾਭ ਲੈਣ ਲਈ ਤੀਰਥਾਂ ਤੇ ਜਾਣਾ ਉੱਤਮ ਹੈ।

ਗੁਰਬਾਣੀ ਵਿੱਚ ਅਠਸਠਿ ਗਿਣਤੀ ਹਿੰਦੂਆਂ ਦੇ ਅਠਾਹਠ ਤੀਰਥਾਂ ਦਾ ਬੋਧ ਕਰਾਉਂਦੀ ਹੈ ਸੁਣਿਐ ਅਠਸਠਿ ਕਾ ਇਸਨਾਨ। ਗੁਰੂ ਸਾਹਿਬ ਦਾ ਅਠਸਠਿ ਤੋਂ ਭਾਵ ਸਰਵ ਤੀਰਥ ਹੈ। ਹਿੰਦੂ ਮਤ ਦੇ ਗ੍ਰੰਥਾਂ ਵਿੱਚ ਮਤਭੇਦ ਕਰਕੇ ਤੀਰਥਾਂ ਦੀ ਗਿਣਤੀ ਬਹੁਤ ਵਧਕੇ ਹੈ। ਮਸਯ ਪੁਰਾਣ ਦੇ ਸ੍ਰਾਧ ਕਲਪ ਦੇ ੨੨ਵੇਂ ਅਧਿਆਇ ਵਿੱਚ ੨੨੨ ਤੀਰਥ

ਦੱਸੇ ਹਨ, ਭਵਿੱਖ ਪੁਰਾਣ ਦੇ ਨਾਹਾਰ ਖੰਡ ਦੇ ਅਧਿਆਇ ੧੦੨ ਵਿੱਚ ਹੋਰ ਗਿਣਤੀ ਹੈ। ਕਪਿਲ ਤੰਤ੍ਰ ਵਿੱਚ ਅਠਸਠਿ ਤੀਰਥ ਇਹ ਲਿਖੇ ਹਨ--ਉਅੰਕਾਰ, ਅਯੋਧਯਾ, ਅਵੰਤਿਕਾ, ਏਰਾਵਤੀ, ਸ਼ਤਦ੍ਰੂ, ਸਰਸਵਤੀ, ਸਰਯੂ, ਸਿੰਧੂ, ਸ਼ਿਪ੍ਰਾ, ਸ਼ੋਣ, ਸ਼੍ਰੀ ਸੇਨ, ਸ੍ਰੀ ਰੰਗ, ਹਰਿਦਵਾਰ, ਕਪਾਲਮੋਚਨ, ਕਪਿਲੋਦਕ, ਕਾਸ਼ੀ, ਕਾਂਚੀ, ਕਾਲੰਜਰ, ਕਾਵੇਰੀ, ਕੁਰੂਕੇਤ੍ਰ, ਕੇਦਾਰਨਾਥ, ਕੋਸ਼ਿਕੀ, ਗਯਾ, ਗੋਕਰਣ, ਗੋਦਾਵਰੀ, ਗੋਮਤੀ, ਗੋਵਰਧਨ, ਗੰਗਾ ਸਾਗਰ, ਗੰਡਕਾ, ਘਰਘਰਾ, ਚਰਮਨਤੀ, ਚਿਤ੍ਰਕੂਟ, ਚੰਦ੍ਰਤਾਭਾਗਾ, ਜਗੰਨਾਥ, ਜਵਾਲਾਮੁਖੀ, ਤਪਤੀ, ਤ੍ਰਾਮ੍ਰਪਰਣੀ, ਤੁੰਗਭਦਾ, ਦਸ਼ਮਵਸੇਧ, ਦ੍ਰਿਸਦਵਤੀ, ਦਵਾਰਿਕਾ, ਘਾਰਾ, ਨਰਮਦਾ, ਨਾਗਤੀਰਥ, ਨੈਮਿਝ, ਪੁਸ਼ਕਰ, ਪ੍ਰਯਾਗ, ਤ੍ਰਿਵੇਣੀ, ਸੰਗਮ, ਪ੍ਰਿਬੂਦਕ, ਬਦਰੀ ਨਾਰਾਇਣ, ਭਦ੍ਰੇਸ਼ਵਰ, ਤੀਮੇਸ਼ਵਰ, ਭਿਗਤੁੰਗ, ਮਹਾਕਾਲ, ਮਹਾਬੋਧ, ਮਥੁਰਾ, ਮਾਨਸਰੋਵਰ, ਮਾਯਾਪੁਰੀ, ਮੰਦਾਕਿੰਨੀ, ਯਮੁਨਾ, ਰਾਮੇਸ਼ਵਰ, ਵਿਤਸ਼ਤਾ, ਵਿੱਧਯ, ਵਿਪਾਸ਼, ਵਿਮਲੇਸ਼ਵਰ, ਵੇਣਾ, ਵੇਟ੍ਰਵਤੀ, ਵੇਸ਼ਨਵੀ ਅਤੇ ਵੇਦਯਨਾਥ।

ਸ੍ਰੀ ਆਦਿ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਵਿੱਚ ਮਨੁੱਖ ਨੂੰ ਇਹ ਸਿੱਖਿਆ ਦਿੱਤੀ ਗਈ ਹੈ ਕਿ ਉਹ ਜੀਵਾਂ ਦਾ ਸੰਹਾਰ ਨਾ ਕਰੇ ਕਿਉਂਕਿ ਉਹ ਅਕਾਲ ਪੁਰਖ ਸਭ ਥਾਈਂ, ਸਭ ਜੀਵਾਂ ਵਿੱਚ ਬਿਰਾਜਮਾਨ ਹੈ--ਹਸਤ ਕੀਟ ਕੇ ਬੀਚ ਸਮਾਨਾ। ਫਿਰ ਸਾਨੂੰ ਕੀ ਹੱਕ ਹੈ ਕਿ ਅਸੀਂ ਆਪਣੀ ਜੀਭ ਦੇ ਸਵਾਦ ਲਈ ਜੀਵ ਹੱਤਿਆ ਕਰੀਏ। ਜਦੋਂ ਅਸੀਂ ਕਿਸੇ ਨੂੰ ਜੀਵਨ ਪ੍ਰਦਾਨ ਨਹੀਂ ਕਰ ਸਕਦੇ, ਅਸੀਂ ਕਿਸੇ ਨੂੰ ਜੀਵਿਤ ਕਰਨ ਦੀ ਸਮਰੱਥਾ ਨਹੀਂ ਰੱਖਦੇ ਫਿਰ ਸਾਨੂੰ ਕੀ ਅਧਿਕਾਰ ਹੈ ਕਿ ਅਸੀਂ ਕਿਸੇ ਦੇ ਪ੍ਰਾਣ ਲਈਏ। ਜੇਕਰ ਜੀਵ ਹੱਤਿਆ ਦੇ ਕਰਮ ਨੂੰ ਪੁੰਨ ਕਰਮ ਆਖਿਆ ਜਾਏ ਤਾਂ ਪਾਪ ਕਰਕੇ ਕਿਹੜੇ ਕੰਮਾਂ ਨੂੰ ਆਖਾਂਗੇ ? ਜੇਕਰ ਜੀਵ ਹੱਤਿਆ ਕਰਕੇ ਮਾਸ ਖਾਣ ਵਾਲਿਆਂ ਨੂੰ ਸ੍ਰੇਸ਼ਟ ਪੁਰਸ਼ ਆਖਾਂਗੇ ਤਾਂ ਫਿਰ ਕਸਾਈ ਕਿਨ੍ਹਾਂ ਲੋਕਾਂ ਨੂੰ ਆਖਾਂਗੇ।

ਜੀਅ ਬਧਹੁ ਸੁ ਧਰਮ ਕਰਿ ਥਾਪਹੁ ਅਧਰਮ ਕਹਹੁ ਕਤ ਭਾਈ।।
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ।।

ਬੇਜ਼ੁਬਾਨ ਜੀਵ ਨੂੰ ਭਾਵੇਂ ਇੱਕੋਂ ਝਟਕੇ ਨਾਲ ਜਾਂ ਬਿਸਮਿਲ ਕਰਕੇ ਮਾਰਿਆ ਜਾਵੇ, ਦੋਨੋਂ ਤਰੀਕਿਆ ਨਾਲ ਹੱਤਿਆ ਕਰਨ ਵਾਲਿਆਂ ਦੇ ਹਿਰਦਿਆਂ ਵਿੱਚੋਂ ਦਇਆ ਨਿਕਲ ਜਾਂਦੀ ਹੈ ਜਿਸ ਕਰਕੇ ਇਨ੍ਹਾਂ ਦੋਹਾਂ ਤਰੀਕਿਆਂ ਨਾਲ ਜੀਵ ਬੱਧ ਕਰਨ ਵਾਲਿਆਂ ਦੇ ਹਿਰਦਿਆਂ ਵਿੱਚ ਸਦਾ ਹੀ ਅਸ਼ਾਂਤੀ ਦੀ ਅੱਗ ਤੇ ਭਟਕਣਾ ਲੱਗੀ ਰਹਿੰਦੀ ਹੈ।

ਸਿੱਖ ਧਰਮ ਦਾ ਤਾਂ ਮੂਲ ਅਧਾਰ ਹੀ ਦਇਆ ਹੈ। ਜੀਵ ਹੱਤਿਆ ਕਰਕੇ ਮਾਸ ਖਾਣ ਵਾਲਿਆਂ ਨੂੰ ਕਬੀਰ ਜੀ ਪੁੱਛਦੇ ਹਨ ਕਿ

ਜੋ ਸਭ ਮੈਂ ਏਕ ਖੁਦਾਇ ਕਹਤ ਹਉ ਤਉ ਕਿਉਂ ਮੁਰਗੀ ਮਾਰੇ।।

ਜੇਕਰ ਸਾਰਿਆਂ ਵਿੱਚ ਪਰਮਾਤਮਾ ਦਾ ਵਾਸ ਹੈ ਤਾਂ ਮੁਰਗੀ ਨੂੰ ਕਿਉਂ ਮਾਰਦੇ ਹੋ। ਕਿਉਂ ਉਸਦੀ ਹੱਤਿਆ ਕਰਕੇ ਉਸਨੂੰ ਖਾਂਦੇ ਹੋ ? ਜਿਵੇਂ ਪਉਣ, ਪਾਣੀ, ਪ੍ਰਿਥਵੀ, ਅਕਾਸ਼, ਗਰਮੀ, ਸਰਦੀ, ਸੂਰਜ, ਚੰਦਰਮਾ, ਆਦਿ ਦਾ ਸੰਬੰਧ ਦੁਨੀਆਂ ਭਰ ਦੇ ਸਭ ਜੀਆਂ ਜੰਤਾਂ ਨਾਲ ਹੈ ਤਾਂ ਹੇ ਮਨੁੱਖ, ਤੂੰ ਪਰਮਾਤਮਾ ਵਾਂਗ ਹਰ ਜੀਵ ਤੇ ਦਇਆ ਕਿਉਂ ਨਹੀਂ ਕਰਦਾ ? ਕਿਉਂ ਉਹਨਾਂ ਤੇ ਅੱਤਿਆਚਾਰ ਕਰਦਾ ਹੈ ? ਲਾਅਨਤ ਹੈ ਅਜਿਹੇ ਖਾਣ ਤੇ ਜਿਸਦੇ ਖਾਣ ਪਿਛੋਂ ਲੇਖਾ ਦੇਣਾ ਪੈਂਦਾ ਹੈ ਤੇ ਸਖ਼ਤ ਤੋਂ ਸਖ਼ਤ ਸਜ਼ਾ ਭੁਗਤਣੀ ਪੈਂਦੀ ਹੈ।

ਕਬੀਰ ਜੀਅ ਜੁ ਮਾਰਹਿ ਜੋਰ ਕਰ ਕਹਤੇ ਹਹਿ ਜੋ ਹਲਾਲੁ।।
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ।।

ਈਸਾਈਆਂ ਨੇ ਕਿਹਾ ਹੈ ਕਿ ਇੱਕ ਬਲਦ ਦਾ ਕਾਤਲ ਇੱਕ ਮਨੁੱਖ ਦਾ ਕਾਤਲ ਹੈ। ਟਾਲਸਟਾਏ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਜੀਵਾਂ ਨੂੰ ਮਾਰਨਾ ਜ਼ੁਲਮ ਦੀ ਜੀਉਂਦੀ ਜਾਗਦੀ ਤਸਵੀਰ ਹੈ।

ਹਰ ਧਰਮ ਵਿੱਚ ਪ੍ਰਾਣੀ ਮਾਤਰ ਦਾ ਹਿਰਦਾ ਦੁਖਾਉਣ ਦੀ ਮਨਾਹੀ ਹੈ। ਫਿਰ ਮੰਗਦੇ ਵੀ ਹਾਂ ਸਰਬੱਤ ਦਾ ਭਲਾ। ਜੇ ਸਰਬੱਤ ਦਾ ਭਲਾ ਮੰਗਦੇ ਹਾਂ ਤਾਂ ਫਿਰ ਜਾਨਵਰਾਂ ਨੂੰ ਮਾਰਕੇ ਉਹਨਾਂ ਦਾ ਮਾਸ ਕਿਉਂ ਖਾਂਦੇ ਹਾਂ, ਫਿਰ ਜੀਵ ਦਾ ਘਾਤ ਕਿਉਂ ਕੀਤਾ ਜਾਂਦਾ ਹੈ।

ਮਨਿ ਸੰਤੋਖ ਸਰਬ ਜੀਅ ਦਇਆ।।
ਇਨ ਬਿਧਿ ਬਰਤੁ ਸੰਪੂਰਨ ਭਇਆ।।

ਵਰਤ ਵੀ ਤਾਂ ਹੀ ਸੰਪੂਰਨ ਹੁੰਦਾ ਹੈ ਜਦ ਮਨ ਵਿੱਚ ਸਭਨਾਂ ਜੀਆਂ ਪ੍ਰਤੀ ਦਇਆ ਦੀ ਭਾਵਨਾ ਹੋਵੇ। ਅਸਲ ਵਿੱਚ ਸਭ ਜੀਆਂ ਤੇ ਦਇਆ ਕਰਨੀ ਹੀ ਅਕਾਲ ਪੁਰਖ ਦੀ ਪ੍ਰਾਪਤੀ ਵੱਲ ਉਡਾਰੀ ਮਾਰ ਕੇ ਪਹੁੰਚਣ ਦੇ ਬਰਾਬਰ ਹੈ।

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਧਉਲ ਧਰਮ ਦਇਆ ਦਾ ਪੂਤ । ਦਇਆ ਦਾ ਅਤੇ ਧਰਮ ਦਾ ਆਪੋ ਵਿੱਚ ਬਹੁਤ ਨੇੜੇ ਦਾ ਸੰਬੰਧ ਹੈ। ਗੁਰੂ ਸਾਹਿਬ ਨੇ ਦਇਆ ਨੂੰ ਧਰਮ ਦੀ ਜਨਨੀ ਕਿਹਾ ਹੈ।

ਪਾਤਸ਼ਾਹ ਕਹਿੰਦੇ ਹਨ ਜਿਸ ਹਿਰਦੇ ਵਿੱਚ ਦਇਆ ਨਹੀਂ ਹੈ ਸਿਰਫ ਖ਼ੂਨ ਤੇ ਮਾਸ ਵੜਿਆ ਹੋਇਆ ਹੈ ਉੱਥੇ ਪਰਮੇਸਰ ਕਿਵੇਂ ਜਾ ਸਕਦਾ ਹੈ। ਕਹਿੰਦੇ ਹਨ ਜੇ ਰਤੁ ਲਗੇ ਕਪੜੇ ਜਾਮਾ ਹੋਇ ਪਲੀਤੁ ਜੇ ਰਤੁ ਲਗੇ ਕਪੜੇ ਜਾਮਾ ਹੋਇ ਪਲੀਤੁ। ਜੇ ਖ਼ੂਨ ਕਿਸੇ ਕਪੜੇ ਨੂੰ ਲੱਗ ਜਾਏ ਤਾਂ ਉਸ ਨੂੰ ਧੋ ਕੇ ਪਾਇਆ ਜਾਂਦਾ ਹੈ, ਕਹਿੰਦੇ ਹਨ-- ਪਲੀਤ ਹੋ ਗਿਆ ਹੈ, ਮੈਲਾ ਹੋ ਗਿਆ ਹੈ। ਤਾਂ, ਜੋ ਮਨੁੱਖ ਮਾਸ ਖਾਂਦੇ ਹਨ, ਰੱਤ ਹਨ, ਜਿੰਨ੍ਹਾ ਦੇ ਹਿਰਦੇ ਵਿੱਚ ਰੱਤ ਚਲੀ ਗਈ ਹੈ, ਮਾਸ ਚਲਾ ਗਿਆ ਹੈ, ਉਹ ਹਿਰਦਾ ਕਿਵੇਂ ਪਵਿਤਰ ਰਹਿ ਸਕਦਾ ਹੈ ? ਉਹ ਹਿਰਦਾ ਕਿਵੇਂ ਨਿਰਮਲ ਹੋ ਸਕਦਾ ਹੈ ?

ਕੋਈ ਵੀ ਧਰਮ ਕਿਸੇ ਜੀਵ ਦੀ ਹੱਤਿਆ ਕਰਨ ਦੀ ਇਜਾਜ਼ਤ ਨਹੀਂ ਦਿੰਦਾ ਇਸਾਈਆਂ ਨੂੰ ਆਪਣੇ ਵੱਡੇ ਗੁਰੂ ਯਸੂ ਮਸੀਹ ਦੇ ਇਹਨਾਂ ਸ਼ਬਦਾਂ ਨੂੰ ਚੇਤੇ ਰੱਖਣਾ ਚਾਹੀਦਾ ਹੈ ਕਿ--ਮੈਂ ਰਹਿਮ ਚਾਹੁੰਦਾ ਹਾਂ ਨਾ ਕਿ ਕੁਰਬਾਨੀ। ਇਸਲਾਮ ਧਰਮ ਵਿੱਚ ਮੁਸਲਮਾਨਾਂ ਨੂੰ ਮੋਮਨ ਦਾ ਖਿਤਾਬ ਦੇਣ ਤੋਂ ਇਹੀ ਮੁਰਾਦ ਹੈ ਕਿ ਉਸਦਾ ਮਨ ਕਿਸੇ ਦਾ ਦੁੱਖ ਦੇਖ ਕੇ ਮੋਮਦਿਲ ਹੋਵੇ। ਜੈਨ ਧਰਮ ਕਹਿੰਦਾ ਹੈ ਕਿ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਆਦਿ ਸਮੂਹ ਹਾਲਤਾਂ ਵਿੱਚ ਅਹਿੰਸਾ ਦਾ ਪਾਲਨ ਕਰਨਾ ਲਾਜ਼ਮੀ ਹੈ। ਉਹਨਾਂ ਨੇ ਹਿੰਸਾ ਦਾ ਲਖਣ ਕਰਦਿਆਂ ਹੋਇਆਂ ਕਿਹਾ ਹੈ ਕਿ--ਰਾਗਦਿ ਵਿ ਟ ਹੋ ਕੇ ਆਪਣੇ ਜਾਂ ਪਰਾਏ ਪ੍ਰਾਣਾਂ ਦਾ ਘਾਤ ਕਰਨਾ ਹਿੰਸਾ ਹੈ।

ਪ੍ਰਮੋਤ ਯੋਗਾਤ ਪ੍ਰਾਣ ਵਯਪਰੋਪਣੇ ਹਿੰਸਾ।।

ਜੀਅ ਦਇਆ ਦਾ ਫਲ ਮਿਲਦਾ ਹੈ। ਇਹ ਕੋਈ ਬਹੁਤ ਪੁਰਾਣੀ ਗੱਲ ਨਹੀਂ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸਾਦ ਜੀ ਦੇ ਸਵਰਗਵਾਸ ਹੋਣ ਤੋਂ ਬਹੁਤ ਪਹਿਲੇ ਖ਼ੂਨ ਦੀ ਉਲਟੀ ਆਉਣ ਕਾਰਣ ਉਹਨਾਂ ਦੀ ਸਿਹਤ ਖਤਰਨਾਕ ਅਵਸਥਾ ਧਾਰਨ ਕਰ ਗਈ ਤਾਂ ਉਸ ਸਮੇਂ ਦੇ ਉਪਰਾਸ਼ਟਰਪਤੀ ਡਾ: ਰਾਧਾ ਕ੍ਰਿਸ਼ਨਨ ਜੀ ਨੇ ਦੇਸ਼

ਭਰ ਵਿੱਚ ਇੱਕ ਦਿਨ ਜੀਵ ਹੱਤਿਆ ਬੰਦ ਕਰਕੇ ਰਾਸ਼ਟਰਪਤੀ ਜੀ ਦੀ ਸਿਹਤ ਲਈ ਅਰਦਾਸ ਕਰਨ ਦਾ ਹੁਕਮ ਕੀਤਾ ਸੀ। ਅਗਲੇ ਦਿਨ ਸਵੇਰੇ ਰਾਸ਼ਟਰਪਤੀ ਉਸ ਭਿਆਨਕ ਬਿਮਾਰੀ ਤੋਂ ਛੁਟਕਾਰਾ ਪਾ ਗਏ। ਇਹ ਇੱਕ ਦਿਨ ਵਿੱਚ ਕੀਤੀ ਜੀਵ ਦਇਆ ਦਾ ਫਲ ਸੀ ਤੇ ਜੇਕਰ ਹਮੇਸ਼ਾਂ ਜੀਵਾਂ ਉੱਤੇ ਦਇਆ ਕੀਤੀ ਜਾਵੇ ਤਾਂ ਫਿਰ ਮਨੁੱਖ ਆਪ ਹੀ ਸੋਚ ਸਕਦਾ ਹੈ, ਕਿ ਉਸਨੂੰ ਕਿੰਨੇ ਕੁ ਫਲਾਂ ਦੀ ਪ੍ਰਾਪਤੀ ਹੋਵੇਗੀ, ਕਿੰਨੇ ਸੁਖ ਮਿਲਣਗੇ।

ਇਤਿਹਾਸ ਦੇ ਪੰਨੇ ਉਲਟਣ ਤੇ ਪਤਾ ਲੱਗਦਾ ਹੈ ਕਿ ਪੁਰਾਤਨ ਰਿਸ਼ੀਆ ਅਤੇ ਗੁਰੂ ਸਾਹਿਬਾਨ ਨੇ ਮਾਸ ਅਤੇ ਮਦਿਰਾ ਪਾਨ ਤੋਂ ਪੂਰਨ ਰੂਪ ਵਿੱਚ ਵਰਜਿਤ ਕੀਤਾ ਹੈ। ਆਉ ਜ਼ਰਾ ਸਿਰੀਮਦ ਭਾਗਵਤ ਪੁਰਾਣ ਦੇ ਕੁਝ ਪੰਨੇ ਉਲਟੀਏ ਤੇ ਵੇਖੀਏ ਕਿ ਸਿਰੀ ਸੁਕਦੇਵ ਜੀ ਰਾਜਾ ਪ੍ਰੀਛਤ ਨੂੰ ਕੀ ਸੁਣਾ ਰਹੇ ਹਨ ?

ਸ੍ਰੀ ਮਦ ਭਾਗਵਤ ਪੁਰਾਣ ਅਠਾਰਾਂ ਪੁਰਾਣਾਂ ਵਿੱਚੋਂ ਇੱਕ ਉਹ ਪੁਰਾਣ ਹੈ ਜਿਸ ਵਿੱਚ ਅਕਾਲ ਪੁਰਖ ਦੀ ਮਹਿਮਾ ਦਾ ਗੁਨਗਾਨ ਹੈ। ਇਸਨੂੰ ਸਾਰੇ ਵੇਦਾਂ ਦਾ ਸਾਰ ਸਮਝਿਆ ਜਾਂਦਾ ਹੈ, ਤੇ ਇਸਨੂੰ ਸੁਣ ਕੇ ਸਾਰੇ ਸ਼ਾਸਤ੍ਰਾਂ ਦਾ ਫਲ ਮਿਲ ਜਾਂਦਾ ਹੈ। ਜਿਸਨੇ ਜਮਾਂ ਦੀ ਫਾਹੀ ਦੇ ਫੰਦੇ ਤੋਂ ਛੁਟਕਾਰਾ ਪਾਉਣਾ ਹੈ ਉਹ ਭਾਗਵਤ ਪੁਰਾਣ ਦਾ ਪਾਠ ਸੁਣੇ। ਉਸਦੇ ਅੰਦਰ ਅਕਾਲ ਪੁਰਖ ਦੇ ਚਰਨਾਂ ਲਈ ਐਸੀ ਪ੍ਰੀਤ ਪੈਦਾ ਹੋ ਜਾਂਦੀ ਹੈ, ਕਿ ਪਾਠ ਸੁਣ ਕੇ ਮਨੁੱਖ ਭਵਸਾਗਰ ਤੋਂ ਪਾਰ ਉਤਰ ਜਾਂਦਾ ਹੈ।

ਮਾਸ ਖਾਣਾ, ਮਦਿਰਾ ਪੀਣਾ, ਜੀਵ ਹਿੰਸਾ ਕਰਨਾ, ਸਭ ਕਲਿਜੁਗੀ ਲੱਛਣ ਹਨ। ਸਤਿਜੁਗੀ ਜੀਵ ਹਮੇਸ਼ਾਂ ਹੀ ਇਸਤੋਂ ਦੂਰ ਰਹਿੰਦੇ ਹਨ। ਸ੍ਰੀ ਮਦ ਭਾਗਵਤ ਪੁਰਾਣ ਦੇ ਪਹਿਲੇ ਸਕੰਧ ਵਿੱਚ ਧਰਮ ਰੂਪੀ ਬੈਲ ਅਤੇ ਗਊ ਰੂਪੀ ਪ੍ਰਿਥਵੀ ਦੋਵੇਂ ਆਪਸ ਵਿੱਚ ਗੱਲਾਂ ਕਰ ਰਹੇ ਸਨ, ਤੇ ਰਾਜਾ ਪ੍ਰੀਛਤ ਇੱਕ ਬ੍ਰਿਛ ਦੇ ਉਹਲੇ ਹੋ ਕੇ ਸੁਣ ਰਹੇ ਸਨ। ਸ੍ਰੀ ਕ੍ਰਿਸ਼ਨ ਜੀ ਸਰੀਰ ਕਰਕੇ ਬੈਕੁੰਠ ਚਲੇ ਗਏ ਸਨ। ਪ੍ਰਿਥਵੀ ਜ਼ੋਰ-ਜ਼ੋਰ ਦੀ ਰੋ ਰਹੀ ਸੀ। ਜਦੋਂ ਸ੍ਰੀ ਕ੍ਰਿਸ਼ਨ ਜੀ ਆਪਣੇ ਪਵਿਤ੍ਰ ਚਰਨ ਉਸ ਤੇ ਰੱਖਦੇ ਸਨ ਉਹ ਬਹੁਤ ਹੀ ਪ੍ਰਸੰਨ ਹੁੰਦੀ ਸੀ ਤੇ ਫਿਰ ਉਹ ਉਹਨਾਂ ਦੇ ਛੱਤੀ ਗੁਣ ਗਾਉਂਦੀ ਹੈ, ਜਿਹਨਾਂ ਵਿੱਚੋਂ ਇੱਕਤੀਵਾਂ ਗੁਣ ਇਹ ਹੈ ਕਿ ਉਹ ਕਦੇ ਵੀ ਕਿਸੇ ਜੀਵ ਨੂੰ ਦੁੱਖ ਨਹੀਂ ਸਨ ਦਿੰਦੇ। ਅੱਗੇ ਚੱਲ ਕੇ ਕਲਜੁਗ ਧਰਮ ਰੂਪੀ ਬੈਲ ਅਤੇ ਗਊ ਰੂਪੀ ਪ੍ਰਿਥਵੀ ਕੋਲ ਆਉਂਦਾ ਹੈ ਤੇ ਰਾਜਾ ਪ੍ਰੀਛਤ ਨਾਲ ਵੀ ਗੱਲ ਬਾਤ ਹੁੰਦੀ ਹੈ। ਰਾਜਾ ਕਲਜੁਗ ਨੂੰ ਜਾਨੋਂ ਮਾਰਨਾ ਚਾਹੁੰਦਾ ਹੈ

ਪਰ ਉਸਦੇ ਤਰਲੇ ਮਿੰਨਤਾਂ ਕਰਨ ਤੇ ਰਾਜਾ ਪ੍ਰੀਛਤ ਨੇ ਕਲਿਜੁਗ ਨੂੰ ਕਿਹਾ,''ਹੇ ਕਲਿਜੁਗ ਤੂੰ ਉੱਥੇ ਜਾ ਕੇ ਰਹਿ ਜਿੱਥੇ ਬਹੁਤ ਜਿਆਦਾ ਜੂਆ ਖੇਡਿਆ ਜਾ ਰਿਹਾ ਹੋਵੇ, ਜਿੱਥੇ ਸ਼ਰਾਬਾਂ ਦੇ ਦੌਰ ਚੱਲ ਰਹੇ ਹੋਣ, ਜਿੱਥੇ ਵੇਸਵਾ ਰਹਿੰਦੀਆਂ ਹੋਣ ਅਤੇ ਹਰ ਵੇਲੇ ਜੀਵ ਹਿੰਸਾ ਹੁੰਦੀ ਹੋਵੇ। ਕੀ, ਇਹੀ ਸਭ ਕੁਝ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੋਈ ਕਲਿਜੁਗ ਵਾਲੀ ਸਾਖੀ ਵਿੱਚ ਵੀ ਨਹੀਂ ਆਉਂਦਾ, ਜਦੋਂ ਕਲਿਜੁਗ ਇੱਕ ਹੱਥ ਵਿੱਚ ਮਾਸ ਦਾ ਟੁਕੜਾ ਤੇ ਇੱਕ ਹੱਥ ਵਿੱਚ ਇੰਦਰੀ ਫੜਕੇ ਸੱਚੇ ਪਾਤਸ਼ਾਹ ਜੀ ਕੋਲ ਹਾਜ਼ਿਰ ਹੋਇਆ ਸੀ। ਭਾਈ ਗੁਰਦਾਸ ਜੀ ਨੇ ਵੀ ਤਾਂ ਫੁਰਮਾਇਆ ਸੀ ''ਕਲਿ ਆਈ ਕੁਤੇ ਮੂੰਹੀ, ਖਾਜ ਹੋਆ ਮੁਰਦਾਰ..........।''

ਜੀਵ ਹਿੰਸਾ ਕਰਕੇ ਮਾਸ ਖਾਣ ਵਾਲਿਆਂ ਨੂੰ ਘੋਰ ਨਰਕਾਂ ਵਿੱਚ ਸੁੱਟਿਆ ਜਾਂਦਾ ਹੈ। ਸਕੰਧ ਤਿੰਨ ਵਿੱਚ ਕਪਲਦੇਵ ਜੀ ਦੇਵ ਹੁਤੀ ਨੂੰ ਫੁਰਮਾ ਰਹੇ ਹਨ ਕਿ ਜਿਹੜੇ ਮਨੁੱਖ ਬੁਰੇ ਕਰਮ ਕਰਦੇ ਹਨ, ਮਰਨ ਤੋਂ ਪਿੱਛੋਂ ਉਹਨਾਂ ਨੂੰ ਬੇਤਰਣੀ ਨਦੀ ਵਿੱਚ ਜੋ ਜਲ, ਮੂਤਰ, ਰਕਤ ਪਾਕ, ਕੀੜੇ, ਵਾਲ, ਨਖ, ਹੱਡੀ ਤੇ ਸੜੇ ਮਾਸ ਦੀ ਭਰੀ ਹੋਈ ਚਾਰ ਕੋਹ ਤਕ ਵਗਦੀ ਹੈ, ਚਾਰ ਘੜੀ ਵਾਸਤੇ ਉਸ ਵਿੱਚ ਸੁੱਟ ਦਿੰਦੇ ਹਨ। ਫਿਰ ਉਥੇ ਉਸਨੂੰ ਕੀੜੇ ਖਾਂਦੇ ਹਨ ਤੇ ਗਿੱਧਾਂ ਮਾਸ ਨੋਚ ਲੈਂਦੀਆਂ ਹਨ। ਅੱਗੇ ਜਾ ਕੇ ਉਹ ਫਰਮਾਉਂਦੇ ਹਨ, ਜੋ ਸਾਧੂ ਸੰਤਾਂ ਦੀ ਸੇਵਾ ਨਹੀਂ ਕਰਦੇ ਜਮਦੂਤ ਉਸਦੇ ਆਪਣੇ ਹੀ ਤਨ ਦਾ ਮਾਸ ਉਸਨੂੰ ਖਾਣ ਲਈ ਦਿੰਦੇ ਹਨ ਕਿ ਜਿਸ ਸਰੀਰ ਦਾ ਤੁਸਾਂ ਪਾਲਣ ਕੀਤਾ ਹੈ ਉਸਨੂੰ ਹੀ ਖਾਓ। ਕਪਲਦੇਵ ਜੀ ਜੋ ਕਿ ਸ੍ਰੀ ਨਰਾਇਣ ਜੀ ਦਾ ਅਵਤਾਰ ਹਨ, ਫਰਮਾ ਰਹੇ ਹਨ, ਕਿ ਜੋ ਮਨੁੱਖ ਮੱਛੀ ਆਦਿਕ ਜੀਵਾਂ ਨੂੰ ਮਾਰ ਕੇ ਜੀਵ ਹਿੰਸਾ ਕਰਦੇ ਹਨ, ਉਹਨਾਂ ਨੂੰ ਲਾਲ ਭਖਯ ਨਰਕ ਵਿੱਚ ਜੋ ਪਾਕ ਤੇ ਮੂੰਹ ਦੀਆਂ ਲਾਰਾਂ ਨਾਲ ਭਰਿਆ ਹੁੰਦਾ ਹੈ, ਸੁੱਟ ਦਿੰਦੇ ਹਨ ਤੇ ਪਾਣੀ ਦੀ ਜਗ੍ਹਾ ਉਹੀ ਪਿਲਾਉਂਦੇ ਹਨ। ਫਿਰ ਜਦੋਂ ਕਪਲਦੇਵ ਜੀ ਇਸ ਸੰਸਾਰ ਤੋਂ ਛੁਟਕਾਰਾ ਪਾਉਣ ਦਾ ਉਪਾਵ ਦੱਸਦੇ ਹਨ ਤੇ ਉਹਨਾਂ ਵਿੱਚੋਂ ਇੱਕ ਇਹ ਵੀ ਹੈ ਕਿ ਕਿਸੇ ਜੀਵ ਨੂੰ ਹਿੰਸਾ ਕਰਕੇ ਦੁੱਖ ਨਹੀਂ ਦੇਣਾ।

ਯੱਗ ਵਿੱਚ ਜਿਹਨਾਂ ਜੀਵਾਂ ਨੂੰ ਮਾਰਕੇ ਹਵਨ ਵਿੱਚ ਬਲੀ ਕੀਤਾ ਜਾਂਦਾ ਸੀ ਉਹ ਜ਼ਰੂਰ ਬਦਲਾ ਲੈਂਦੇ ਹਨ। ਜਿੰਨੇ ਜਿੰਨੇ ਪਸ਼ੂ ਮਾਰੇ ਓਨੇ ਹੀ ਜਨਮ ਧਾਰਨ ਕਰਕੇ ਹਿਸਾਬ ਕਿਤਾਬ ਜ਼ਰੂਰ ਚੁਕਾਉਣਾ ਪੈਂਦਾ ਹੈ। ਸਕੰਧ ਚੌਥੇ ਵਿੱਚ ਨਾਰਦ ਜੀ ਨੇ ਆਪਣੇ ਤਪ ਤੇ ਬਲ ਨਾਲ ਜਿੰਨੇ ਜੀਵ ਰਾਜਾ ਵਰਹਮ ਨੇ ਮਾਰੇ ਸਨ, ਸਾਰਿਆਂ ਨੂੰ ਅਕਾਸ਼ ਵਿੱਚ ਸਨਮੁੱਖ ਕਰ ਦਿੱਤਾ। ਜਦੋਂ ਸਾਰੇ ਜੀਵ ਰਾਜਾ ਨੂੰ ਘੂਰਨ ਲੱਗੇ ਤਾਂ ਰਾਜੇ ਨੇ ਨਾਰਦ ਜੀ ਨੂੰ

ਪੁੱਛਿਆ,''ਇਹ ਸਾਰੇ ਜੀਵ ਮੈਨੂੰ ਵੇਖਕੇ ਕਿਉਂ ਘੂਰ ਰਹੇ ਹਨ ?'' ਨਾਰਦ ਜੀ ਨੇ ਕਿਹਾ,''ਜਿਸ ਤਰ੍ਹਾਂ ਤੂੰ ਇਹਨਾਂ ਨੂੰ ਮਾਰ ਕੇ ਯੱਗ ਹਵਨ ਕੀਤਾ ਸੀ, ਉਸੀ ਤਰ੍ਹਾਂ ਇਹ ਤੇਰੇ ਕੋਲੋਂ ਬਦਲਾ ਲੈਣਗੇ।''ਰਾਜਾ $ਪਮ$ਪੀਨ ਹੋ ਕੇ ਸੋਚ ਵਿੱਚ ਪੈ ਗਿਆ--ਜਿੰਨੇ ਪਸ਼ੂ ਮੈਂ ਮਾਰੇ ਹਨ ਓਨੇ ਹੀ ਜਨਮ ਮੈਨੂੰ ਧਾਰਨ ਕਰਨੇ ਪੈਣਗੇ।

ਪੁਰਾਣੇ ਜ਼ਮਾਨੇ ਵਿੱਚ ਨਿੱਕੇ ਨਿੱਕੇ ਜੀਵ ਜੰਤੂਆਂ ਦਾ ਬਹੁਤ ਹੀ ਖਿਆਲ ਰੱਖਿਆ ਜਾਂਦਾ ਸੀ। ਸਕੰਧ ਪੰਜਵੇਂ ਵਿੱਚ ਆਉਂਦਾ ਹੈ ਕਿ ਇੱਕ ਵਾਰੀ ਰਾਜਾ ਰਘੁਰਾਵ ਸਿੰਘ ਸ਼ਬੀਰ ਆਪਣੇ ਨਗਰ ਵਿੱਚ ਪਾਲਕੀ ਤੇ ਚੜ੍ਹਕੇ ਕਪਲ ਦੇਵ ਮੁਨੀ ਕੋਲ ਗਿਆਨ ਸਿੱਖਣ ਜਾਂਦੇ ਸਨ, ਕਿ ਰਸਤੇ ਵਿੱਚ ਇੱਕ ਕਹਾਰ ਬੀਮਾਰ ਪੈ ਗਿਆ। ਰਸਤੇ ਵਿੱਚ ਬੈਠੇ ਹੋਏ ਜੜਭਰਥ ਨੂੰ ਫੜਕੇ ਪਾਲਕੀ ਵਿੱਚ ਲਗਾ ਦਿੱਤਾ। ਉਹ ਬੜੇ ਅਨੰਦ ਪੂਰਵਕ ਚਲੇ ਜਾਂਦੇ ਸਨ, ਪਰ ਧਰਤੀ ਦੇ ਜੀਵਾਂ ਦਾ ਧਿਆਨ ਰੱਖਕੇ ਵਿਚਾਰ ਵਿਚਾਰ ਕੇ ਪੈਰ ਰੱਖਦੇ ਸਨ, ਤੇ ਫਿਰ ਪਾਲਕੀ ਬਹੁਤ ਜ਼ਿਆਦਾ ਹਿੱਲਣ ਲੱਗ ਪਈ। ਉਸਨੇ ਜੀਵਾਂ ਦਾ ਤਾਂ ਜ਼ਿਆਦਾ ਧਿਆਨ ਰੱਖਿਆ ਪਰ ਰਾਜੇ ਦੇ ਹਿੱਲਣ ਦੀ ਜ਼ਰਾ ਵੀ ਪਰਵਾਹ ਨਾ ਕੀਤੀ।

ਪੰਜਵੇਂ ਹੀ ਸਕੰਧ ਵਿੱਚ ਸ੍ਰੀ ਸੁਕਦੇਵ ਜੀ ਰਾਜਾ ਪਰੀਛਤ ਨੂੰ ਨਰਕਾਂ ਦਾ ਵਰਣਨ ਸੁਣਾ ਰਹੇ ਹਨ। ਤਿੰਨ ਦਰਵਾਜਿਆਂ ਦਾ ਵਰਣਨ ਕਰਨ ਪਿਛੋਂ ਚੌਥੇ ਦਰਵਾਜੇ ਦਾ ਵਰਣਨ ਕਰਦੇ ਹਨ, ਜੋ ਕਿ ਦੱਖਣੀ ਦਰਵਾਜਾ ਹੈ। ਇਸ ਦਰਵਾਜੇ ਰਾਹੀਂ ਉਹ ਪਾਪੀ ਜਾਂਦੇ ਹਨ, ਜਿਨ੍ਹਾਂ ਨੇ ਮਨੁਖੀ ਜਨਮ ਪ੍ਰਾਪਤ ਕਰਕੇ ਵੀ ਕੋਈ ਪੁੰਨ ਦਾਨ ਨਹੀ ਕੀਤਾ, ਧਰਮ ਰਾਜ ਉਨ੍ਹਾਂ ਦੇ ਕਰਮਾਂ ਨੂੰ ਵੇਖਕੇ ਕੁੰਭੀ ਪਾਕ ਨਰਕ ਵਿੱਚ ਪਾ ਦਿੰਦੇ ਹਨ। ਇਹ ਉਹ ਨਰਕ ਹੈ ਜਿਸਦਾ ਮੂੰਹ ਕੁੰਭੀ ਦੀ ਤਰਾਂ ਛੋਟਾ ਹੈ ਤੇ ਹੇਠਾਂ ਤੋਂ ਫੈਲਿਆ ਹੋਇਆ ਹੈ, ਤੇ ਦੁਰਗੰਧ ਨਾਲ ਭਰਿਆ ਹੋਇਆ ਹੈ, ਮਲ ਮੂਤਰ ਦੀ ਬਦਬੂ ਆਉਂਦੀ ਹੈ। ਇਸ ਵਿੱਚ ਸਿਰਫ ਉਹੀ ਪਾਪੀ ਸੁੱਟੇ ਜਾਂਦੇ ਹਨ ਜਿਨ੍ਹਾਂ ਨੇ ਗਊ ਹੱਤਿਆ ਤੇ ਬ੍ਰਹਮ ਹੱਤਿਆ ਕੀਤੀ ਹੁੰਦੀ ਹੈ, ਸਾਧੂਆਂ ਨੂੰ ਲੱਤਾਂ ਨਾਲ ਮਾਰਿਆਂ ਤੇ, ਮਦਿਰਾਪਾਨ ਕੀਤਾ ਹੈ ਤੇ ਪੰਛੀ ਮਾਰ-ਮਾਰ ਕੇ ਖਾਧੇ ਹਨ। ਅੱਗੇ ਜਾ ਕੇ ਸ੍ਰੀ ਸੁਕਦੇਵ ਜੀ ਫੁਰਮਾਉਂਦੇ ਹਨ, ਇਸ ਵਾਸਤੇ ਮਨੁੱਖ ਨੂੰ ਚਾਹੀਦਾ ਹੈ। ਕਿ ਉਹ ਜੀਵਾਂ ਦੀ ਰੱਖਿਆ ਕਰੇ ਤੇ ਪਰਉ ਪਕਾਰ ਕਰੇ। ਇੱਥੋਂ ਤਕ ਵੀ ਕਿਹਾ ਹੈ ਕਿ ਜੇਕਰ ਕਿਸੇ ਜੀਵ ਨੂੰ ਝੂਠ ਬੋਲਕੇ ਵੀ ਬਚਾਇਆ ਜਾ ਸਕੇ ਤਾਂ ਉਹ ਪਾਪ ਨਹੀਂ।

ਕਿਸੇ ਵੀ ਜੀਵ ਨੂੰ ਮਾਰਨ ਦਾ ਫਲ ਅਗਲੇ ਜਨਮ ਵਿੱਚ ਉਹੀ ਜੀਵ ਹੱਤਿਆ ਕਰਨ ਵਾਲੇ ਨੂੰ ਮਾਰਕੇ ਬਦਲਾ ਜਰੂਰ ਲੈਂਦੇ ਹਨ। ਸਕੰਧ ਛੇ ਵਿੱਚ ਰਾਜਾ ਚਿਤਰਕੇਤੂ ਕਰੋੜ ਇਸਤ੍ਰੀ ਹੋਣ ਕਰਕੇ ਵੀ ਪੁੱਤਰ ਨਾ ਪਾ ਸਕਿਆ। ਇੱਕ ਦਿਨ ਅੰਗਰਾ ਰਿਖੀ ਉਸਦੇ ਮਹਿਲ ਵਿੱਚ ਆਏ। ਰਾਜਾ ਨੇ ਪੁੱਤਰ ਲਈ ਬੇਨਤੀ ਕੀਤੀ ਪਰ ਉਨ੍ਹਾਂ ਨੇ ਉੱਤਰ ਦਿੱਤਾ ਕਿ ਉਸਦੀ ਕਿਸਮਤ ਵਿੱਚ ਕੋਈ ਪੁੱਤਰ ਨਹੀਂ ਤੇ ਕਿਹਾ ਹੇ ਰਾਜਾ ਤੂੰ ਜਾ ਕੇ ਅਕਾਲ ਪੁਰਖ ਦਾ ਸਿਮਰਨ ਕਰ, ਪਰ ਉਹ ਨਾ ਮੰਨਿਆ। ਇਸ ਰਿਖੀ ਨੇ ਯੱਗ ਕਰਵਾਇਆ ਤੇ ਅਹੂਤੀ ਵੇਲੇ ਕਿਹਾ ਕਿ ਇਹ ਪ੍ਰਸਾਦ ਰਾਣੀ ਨੂੰ ਦੇਣਾ ਤੇ ਪੁੱਤਰ ਜਨਮ ਲਵੇਗਾ। ਰਾਜੇ ਨੇ ਵੱਡੀ ਰਾਣੀ ਕ੍ਰਿਤਯਾਦਤੀ ਨੂੰ ਪ੍ਰਸਾਦ ਦਿੱਤਾ। ਅਕਾਲ ਪੁਰਖ ਦੀ ਕ੍ਰਿਪਾ ਨਾਲ ਉਸਦੇ ਘਰ ਪੁੱਤਰ ਨੇ ਜਨਮ ਲਿਆ। ਦੂਸਰੀ ਰਾਣੀ ਦੀ ਈਰਖਾ ਹੋਈ ਕਿ ਰਾਜਾ ਪੁੱਤਰ ਵਾਲੀ ਰਾਣੀ ਦੀ ਬਹਤੁ ਪ੍ਰਵਾਹ ਕਰਦਾ ਹੈ, ਇਸ ਲਈ ਉਸਨੇ ਸਲਾਹ ਕਰਕੇ ਲੜਕੇ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ। ਚਿਤਰਕੇਤੂ ਦਾ ਬਹੁਤ ਹੀ ਬੁਰਾ ਹਾਲ ਹੋਇਆ। ਇੱਕ ਦਿਨ ਅੰਗਰਾ ਰਿਖੀ ਤੇ ਨਾਰਦ ਜੀ ਨੇ ਰਾਜੇ ਦੇ ਤਰਲੇ ਕਰਨ ਤੇ ਅਰਜੋਈ ਕਰਨ ਤੇ ਮਰੇ ਹੋਏ ਪੁੱਤਰ ਨੂੰ ਯੋਗ ਬਲ ਦੇ ਕੇ ਖੜਾ ਕਰ ਦਿੱਤਾ। ਲੜਕੇ ਨੇ ਆਪਣੇ ਪੂਰਬਲੇ ਜਨਮ ਦੀ ਕਥਾ ਕਹਿ ਦਿੱਤੀ ਕਿ ਇੱਕ ਵਾਰੀ ਚਿਤਰਕੇਤੂ ਤੇ ਉਸਦਾ ਯੁੱਧ ਹੋਇਆ। ਉਸਦੀ ਸਾਰੀ ਸੈਨਾਂ ਮਾਰੀ ਗਈ ਤੇ ਉਹ ਛਿਪਕੇ ਇੱਕ ਕੰਦਰਾ ਵਿੱਚ ਜਾ ਵੜਿਆ। ਚਿਤਰਕੇਤੂ ਨੇ ਛਿਪੇ ਹੋਏ ਨੂੰ ਮਾਰ ਕੇ ਟੁਕੜੇ ਟੁਕੜੇ ਕਰ ਦਿੱਤੇ। ਇਸ ਵਾਸਤੇ ਮੈਂ ਪੁੱਤਰ ਹੋ ਕੇ ਇਸ ਕੋਲੋਂ ਬਦਲਾ ਲਿਆ ਹੈ। ਇਹ ਰਾਣੀਆਂ ਸਾਰੀਆਂ ਕੀੜੀਆਂ ਸਨ। ਮੈਂ ਪਿਛਲੇ ਜਨਮ ਵਿੱਚ ਖੇਡ ਦੇ ਬਹਾਨੇ ਇਨ੍ਹਾਂ ਦੀ ਖੁੱਡ ਵਿੱਚ ਪਾਣੀ ਪਾ ਦਿੱਤਾ ਸੀ। ਸੋ ਸਾਰੀਆਂ ਨੇ ਮਿਲ ਕਰ ਮੈਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਤੇ ਮੇਰੇ ਪਿਛਲੇ ਜਨਮ ਦਾ ਬਦਲਾ ਲੈ ਲਿਆ ਹੈ।

ਕੀ ਬ੍ਰਹਮਚਾਰੀ ਤੇ ਕੀ ਗ੍ਰਿਹਸਥੀ ਮਾਸ ਖਾਣ ਤੇ ਮਦ ਪਾਨ ਕਰਨਾ ਹਰੇਕ ਲਈ ਅਤਿ ਹਾਨੀ ਕਾਰਕ ਹੈ। ਸਕੰਧ ਸਤਵੇਂ ਵਿੱਚ ਨਾਰਦ ਜੀ ਬ੍ਰਹਮਚਾਰੀਯ ਧਰਮ ਦਾ ਵਰਣਨ ਕਰਦਿਆਂ ਫੁਰਮਾਉਂਦੇ ਹਨ, ਕਿ ਸਿਰ ਅਰ ਦਾੜ੍ਹੀ ਦੇ ਵਾਲ ਕਦੇ ਵੀ ਨਾ ਮੁਨਾਵੇ, ਕਿਸੇ ਵੀ ਅੰਗ ਦੇ ਵਾਲ ਨਾ ਮੁਨਾਵੇ। ਮਾਸ ਤੇ ਮਦਰਾ ਦਾ ਤਿਆਗ ਕਰੇ। ਗ੍ਰਿਹਸਥਾਸ਼੍ਰਮ ਲਈ ਵੀ ਨਾਰਦ ਜੀ ਯੁਧਿਸ਼ਟਰ ਜੀ ਨੂੰ ਕਹਿ ਰਹੇ ਹਨ ਕਿ ਸਰਾਧ ਵਿੱਚ ਜੀਵ ਹਿੰਸਾ ਨ ਕਰੋ, ਦੇਵਤੇ ਤੇ ਪਿੱਤਰ ਜੀਵ ਹਿੰਸਾ ਤੋਂ ਪ੍ਰਸੰਨ ਨਹੀਂ ਹੁੰਦੇ।

ਮਾਸ ਖਾਣਾ ਤੇ ਮਦਰਾ ਪਾਣ ਕਰਨਾ ਦੇਵਤਿਆਂ ਦਾ ਕੰਮ ਨਹੀਂ ਸਗੋਂ ਰਾਖਸ਼ਸਾਂ ਦਾ ਖਾਜ ਹੈ।

ਸਕੰਧ ਅੱਠਵੇਂ ਵਿੱਚ ਜਦੋਂ ਸਮੁੰਦ੍ਰ ਦਾ ਮੰਥਨ ਕੀਤਾ ਗਿਆ ਤੇ ਅੰਮ੍ਰਿਤ ਨਿਕਲਿਆ। ਉਸ ਵੇਲੇ ਨਰਾਇਣ ਜੀ ਨੇ ਮੋਹਣੀ ਮੂਰਤ ਧਾਰ ਕੇ ਇੱਕ ਕਲਸ ਬਣਾਇਆ ਜਿਸ ਦੇ ਅੰਦਰ ਦੋ ਰੱਖਣੇ ਬਣੇ ਹੋਏ ਸਨ--ਇੱਕ ਵਿੱਚ ਅੰਮ੍ਰਿਤ ਤੇ ਦੂਸਰੇ ਵਿੱਚ ਮਦਰਾ ਰੱਖੀ। ਜਦੋਂ ਦੈਤਾਂ ਵਲ ਜਾਂਦੇ ਮਦਰਾ ਪਿਲਾ ਦਿੰਦੇ ਤੇ ਜਿਦੋਂ ਦੇਵਤਿਆਂ ਵਲ ਆਉਂਦੇ ਅੰਮ੍ਰਿਤ ਪਾਨ ਕਰਾ ਦਿੰਦੇ। ਇਸੇ ਹੀ ਸਕੰਧ ਵਿੱਚ ਅੱਗੇ ਜਾ ਕੇ ਇੰਦਰ ਜੀ ਦੀ ਅਮਰ ਪੁਰੀ ਦਾ ਵਰਣਨ ਕੀਤਾ ਗਿਐ ਜਿੱਥੇ ਸਾਰੇ ਇਸਤਰੀਆਂ ਪੁਰਸ਼ ਸੋਲ੍ਹਾ ਸਾਲ ਦੇ ਬਣੇ ਰਹਿੰਦੇ ਹਨ। ਜਿਥੇ ਕਦੇ ਜੀਵਾਂ ਨੂੰ ਕੋਈ ਬੀਮਾਰੀ ਨਹੀਂ ਹੁੰਦੀ। ਉਸ ਥਾਂ ਦੀ ਉਪਮਾ ਅਕਥਨੀਯ ਹੈ। ਐਸੀ ਥਾਂ ਤੇ ਲਾਲਚੀ, ਹੰਕਾਰੀ, ਕਰੋਧੀ, ਆਪਣਾ ਸਰੀਰ ਪਾਲਣ ਕਰਨ ਵਾਲੇ ਮਾਸ ਤੇ ਮਦਰਾ ਪਾਨ ਕਰਨ ਵਾਲੇ ਮਨੁੱਖ ਨਹੀਂ ਜਾ ਸਕਦੇ ਸਨ। ਮਾਸ ਤੇ ਮਦਿਰਾ ਪਾਨ ਕਰਨ ਵਾਲਿਆਂ ਨੂੰ ਇੰਦਰ ਦੀ ਅਮਰਾਪੁਰੀ ਵਿੱਚ ਵੜਨ ਦੀ ਮਨਾਹੀ ਸੀ।

ਮਾਸ ਖਾਣਾ ਦੈਤਾਂ ਦਾ ਆਹਾਰ ਹੈ। ਰਾਜਾ ਬਲੀ ਬਹੁਤ ਹੀ ਭਾਗਾਂ ਵਾਲੇ ਹਨ, ਕਿਉਂਕਿ ਉਹਨਾਂ ਨੇ ਬਾਵਨ ਜੀ ਦੇ ਚਰਨਾਂ ਦਾ ਚਰਣਾਂਮ੍ਰਿਤ ਲਿਆ ਹੈ। ਇਹ ਸਭ ਅਕਾਲ ਪੁਰਖ ਦੀ ਕ੍ਰਿਪਾ ਹੀ ਹੈ, ਨਹੀਂ ਤੇ ਦੈਂਤ ਜਿਨ੍ਹਾਂ ਦਾ ਖਾਜ ਹੀ ਹਰ ਵਕਤ ਮਾਸ ਹੈ ਮਦ ਪਾਨ ਕਰਨ ਵਾਲੇ ਅਧਰਮੀ ਦਾ ਇਸ ਤਰਾਂ ਦਾ ਭਾਗ ਕਿਸ ਤਰਾਂ ?

ਸਕੰਧ ਨੌਵੇਂ ਵਿੱਚ ਇੱਕ ਦਿਨ ਵਸ਼ਿਸ਼ਟ ਜੀ ਇੱਕ ਰਾਜਾ ਦੇ ਘਰ ਭੋਜਨ ਕਰਨ ਗਏ ਤੇ ਉਸਨੇ ਆਦਮੀ ਦਾ ਮਾਸ ਭੁੰਨਕੇ ਅੱਗੇ ਪਰੋਸ ਦਿੱਤਾ, ਉਨ੍ਹਾਂ ਨੇ ਸਰਾਪ ਦਿੱਤਾ ਉਸਨੂੰ ਬਾਰਾਂ ਵਾਰੀ ਰਾਖਸ਼ ਦਾ ਜਾਮਾ ਧਾਰਨ ਕਰਨਾ ਪਵੇਗਾ। ਇਸ ਦੇ ਫਲਸਰੂਪ ਉਹ ਮਨੁੱਖਾਂ ਦਾ ਮਾਸ ਖਾਣ ਲੱਗ ਪਿਆ।

ਰਿਖੀ ਇਹ ਕਦੇ ਵੀ ਸਹਾਰ ਨਹੀਂ ਸਨ ਸਕਦੇ। ਮਨੁੱਖਾਂ ਦਾ ਤਾਂ ਕਹਿਣਾਂ ਹੀ ਕੀ, ਸਗੋਂ ਉਹ ਚਾਹੁੰਦੇ ਸਨ ਕਿ ਜਾਨਵਰ ਵੀ ਜੀਵ ਨੂੰ ਨਾ ਖਾਣ। ਇਹ ਗੱਲ ਸਕੰਧ ਦਸਵੇਂ ਤੋਂ ਸਪਸ਼ਟ ਹੋ ਰਹੀ ਹੈ ਕਿ ਇੱਕ ਦਿਨ ਸ਼ੋਧਨ ਨਾਮ ਰਿਖੀ ਜਮਨਾ ਜੀ ਦੇ ਕਨਾਰੇ ਬੈਠੇ ਤਪ ਕਰ ਰਹੇ ਸਨ। ਉੱਥੇ ਗਰੜ ਨੇ ਇੱਕ ਮਛਲੀ ਮਾਰ ਕੇ ਖਾ ਲਈ ਤੇ ਜਲ

ਵਿੱਚ ਮਛਲੀ ਦੇ ਬੱਚੇ ਰੁਦਨ ਕਰਨ ਲੱਗੇ। ਰਿਖੀ ਜੀ ਨੂੰ ਗਰੜ ਦੀ ਹਿੰਸਕ ਰੀਤ ਵੇਖਕੇ ਕਰੋਧ ਆਇਆ ਤੇ ਸਰਾਪ ਦਿੱਤਾ ਕਿ--ਹੇ ਗਰੜ ਜੇ ਫਿਰ ਕਦੇ ਇਸ ਅਸਥਾਨ ਤੇ ਆਵੇਂਗਾ ਤੇ ਭਸਮ ਹੋ ਜਾਵੇਂਗਾ। ਇਸ ਵਜ੍ਹਾ ਕਰ ਕੇ ਗਰੜ ਉੱਥੇ ਕਦੇ ਜਾ ਹੀ ਨਹੀਂ ਸਕਦੇ ਸਨ। ਇਸੇ ਹੀ ਸਕੰਧ ਵਿੱਚ ਅੱਗੇ ਜਾ ਕੇ ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਤੇ ਜਰਾਸਿੰਧ ਦਾ ਯੁੱਧ ਹੋ ਰਿਹਾ ਸੀ ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਤੇ ਬਲਰਾਮ ਜੀ ਦੌੜਕੇ ਗੌਤਮ ਪ੍ਰਬਤ ਜਿਹੜਾ ਗਿਆਰਾਂ ਯੋਜਨ ਉੱਚਾ ਸੀ, ਦੇ ਉੱਤੇ ਚੜ੍ਹ ਗਏ ਤੇ ਉਸਦੀ ਚੋਟੀ ਤੇ ਜਾ ਕੇ ਖੜੇ ਹੋ ਗਏ। ਜਰਾਸਿੰਧ ਨੇ ਉਸ ਪਹਾੜ ਦੇ ਚਾਰੇ ਪਾਸੇ ਅੱਗ ਲਗਾ ਦਿੱਤੀ ਤਾਂ ਕ੍ਰਿਸ਼ਨ ਜੀ ਨੇ ਬਲਰਾਮ ਜੀ ਨੂੰ ਕਿਹਾ ਕਿ-- ਭਾਈ ਬੜੀ ਸੋਚ ਦੀ ਗੱਲ ਹੈ ਕਿ ਸਾਡੇ ਚਰਣ ਪੈਣ ਨਾਲ ਇਹ ਪਹਾੜ ਜਲ ਜਾਵੇ ਤੇ ਕਈ ਜੀਵ ਜੰਤ ਇਸ ਵਿੱਚ ਜਲ ਜਾਣ। ਸੋ ਇਹਨਾਂ ਨੂੰ ਬਚਾਉਂਣਾ ਚਾਹੀਦਾ ਹੈ। ਉਨ੍ਹਾਂ ਜੀਵਾਂ ਨੂੰ ਬਚਾਉਂਣ ਦੀ ਖਾਤਿਰ ਸ੍ਰੀ ਕ੍ਰਿਸ਼ਨ ਜੀ ਉਸ ਪਹਾੜ ਨੂੰ ਚਰਨਾਂ ਵਿੱਚ ਦਬਾ ਕੇ ਪਾਤਾਲ ਲੈ ਗਏ।

ਜਾਨਵਰਾਂ ਨੂੰ ਮਾਰਨਾਂ ਤੇ ਇੱਕ ਪਾਸੇ, ਪ੍ਰਾਚੀਨ ਸਮੇਂ ਵਿੱਚ ਉਨ੍ਹਾਂ ਨੂੰ ਗੁਰੂ ਕਰਕੇ ਪੂਜਿਆ ਜਾਂਦਾ ਸੀ। ਏਥੋਂ ਤਕ ਕਿ ਉਹਨਾਂ ਕੋਲੋਂ ਸਿੱਖਿਆ ਲਈ ਜਾਂਦੀ ਸੀ। ਗਿਆਰਵੇਂ ਸਕੰਧ ਵਿੱਚ ਦਤਾ ਤ੍ਰੈਅ ਜੀ ਨੇ ਰਾਜਾ ਜੱਦ ਨੂੰ ਕਿਹਾ ਕਿ ਉਹਨਾਂ ਨੇ ਚੌਬੀਸ ਗੁਰੂ ਧਾਰਨ ਕੀਤੇ ਹੋਏ ਹਨ ਜਿਨ੍ਹਾਂ ਕੋਲੋਂ ਉਨ੍ਹਾਂ ਨੇ ਕਈ ਪ੍ਰਕਾਰ ਦੀ ਸਿੱਖਿਆ ਲਈ ਹੈ। ਅੱਠਵਾਂ ਗੁਰੂ ਕਪੋਤ ਪੰਛੀ ਹੈ, ਜਿਸਨੂੰ ਵੇਖਕੇ ਇਸਤ੍ਰੀ ਤੇ ਪੁੱਤਰ ਦੀ ਵਾਸਨਾ ਤਿਆਗ ਦਿੱਤੀ। ਨੌਵਾਂ ਗੁਰੂ ਅਜਗਰ ਧਾਰਨ ਕੀਤਾ ਤੇ ਸਿੱਖਿਆ ਲਈ ਕਿ ਅਕਾਲ ਪੁਰਖ ਸਭ ਨੂੰ ਅਹਾਰ ਪਹੁੰਚਾਉਂਦਾ ਹੈ। ਗਿਆਰਵਾਂ ਪਤੰਗਾ, ਬਾਰਵਾਂ ਭਵਰਾਂ ਤ੍ਰੇਰਵਾ, ਸ਼ਹਿਦ ਦੀ ਮੱਖੀ, ਚੌਧਵਾਂ ਮਤਵਾਲਾ ਹਾਥੀ, ਪੰਦਰਵਾਂ ਪਪੀਹਾ, ਸੋਲ੍ਹਵਾਂ ਬਨ ਦਾ ਮ੍ਰਿਗ, ਅਠਾਰਵਾਂ ਗਿਧ, ਬਾਈਸਵਾਂ ਸਰਪ, ਤੇਈਸਵਾਂ ਮੱਕੜੀ ਤੇ ਚੌਬੀਸਵਾਂ ਗੁਰੂ ਭ੍ਰਿੰਗੀ ਹੈ।

ਇਸੇ ਹੀ ਸਕੰਧ ਵਿੱਚ ਸ੍ਰੀ ਕ੍ਰਿਸ਼ਨ ਜੀ ਊਧੋ ਨੂੰ ਫੁਰਮਾ ਰਹੇ ਹਨ ਤੇ ਊਧੋ ਧਰਮਾਤਮਾ ਲੋਕ ਜਿਸ ਰਸਤੇ ਰਾਹੀਂ ਜਾਂਦੇ ਹਨ, ਬਿਨਾਂ ਵੇਖੇ ਪੈਰ ਨਹੀਂ ਧਰਦੇ ਉਹ ਹਮੇਸ਼ਾਂ ਨੀਵਾਂ ਵੇਖਦੇ ਹੋਏ ਚਲਦੇ ਹਨ ਤਾਂ ਕਿ ਕਿਧਰੇ ਕੋਈ ਜੀਵ ਹਿੰਸਾ ਨਾ ਹੋ ਜਾਵੇ, ਕੋਈ ਜੀਵ ਪੈਰਾਂ ਥੱਲੇ ਆ ਕੇ ਨ ਮਰ ਜਾਵੇ। ਬਧਿਕ ਤੇ ਪਾਰਧੀ ਹਰ ਵੇਲੇ ਸਵੇਰੇ ਉੱਠ ਕੇ ਜੀਵ ਮਾਰਦੇ ਹਨ। ਇਸ ਕਰਕੇ ਜਿਸ ਕੰਮ ਵਿੱਚ ਧਰਮ ਹੋਵੇ ਉਸਨੂੰ ਕਰਨਾ ਚਾਹੀਦਾ ਹੈ, ਜਿਸ ਕੰਮ ਵਿੱਚ ਅਧਰਮ ਹੋਵੇ ਉਹ ਕਦੇ ਵੀ ਨਹੀਂ ਕਰਨਾ ਚਾਹੀਦਾ, ਜਿਸ ਦਾ ਭਾਵ ਜੀਵ ਹਿੰਸਾ ਕਰਨਾ ਅਧਰਮ ਹੈ।

ਮਦਪਾਨ ਕਰਨ ਨਾਲ ਗਿਆਨ, ਤੇਜ, ਬੁੱਧੀ ਨਸ਼ਟ ਹੋ ਜਾਂਦੀ ਹੈ। ਗਿਆਰਵੇਂ ਹੀ ਸਕੰਧ ਵਿੱਚ ਯਾਦਵ ਕੁਲ ਦਾ ਨਾਸ ਮਦ-ਪਾਨ ਕਰਕੇ ਹੀ ਹੋਇਆ। ਪ੍ਰਭਾਸ ਛੇਤਰ ਵਿੱਚ ਸਭ ਯਾਦਵ ਮਦਿਰਾ-ਪਾਨ ਕਰਕੇ ਆਪਸ ਵਿੱਚ ਹੀ ਇੱਕ ਦੂਸਰੇ ਨੂੰ ਮਾਰਕੇ ਨਸ਼ਟ ਹੋ ਗਏ। ਸਿਰਫ ਸ੍ਰੀ ਕ੍ਰਿਸ਼ਨ ਜੀ ਤੇ ਬਲਰਾਮ ਜੀ ਹੀ ਬਚੇ ਰਹੇ।

ਬਾਰਵੇਂ ਸਕੰਧ ਵਿੱਚ ਕਲਿਜੁਗ ਦੇ ਲੱਛਣ ਵਰਣਨ ਕਰਦਿਆਂ ਹੋਇਆਂ ਸ੍ਰੀ ਸੁਕਦੇਵ ਜੀ ਰਾਜਾ ਪ੍ਰੀਛਤ ਨੂੰ ਫੁਰਮਾ ਰਹੇ ਹਨ, ਕਿ ਕਲਿਜੁਗ ਵਿੱਚ ਜੋ ਆਦਮੀ ਸਰੀਰ ਨੂੰ ਮੋਟਾ ਕਰਨ ਲਈ ਮਾਸ ਖਾਂਦੇ ਹਨ, ਜੀਵ ਹਿੰਸਾ ਕਰਦੇ ਹਨ, ਉਸਨੂੰ ਮੂਰਖ ਸਮਝਣਾਂ ਚਾਹੀਦਾ ਹੈ। ਵੱਡੇ-ਵੱਡੇ ਰਾਜੇ ਮਰ ਗਏ, ਲੱਖਾਂ ਜਤਨ ਕਰਨ ਤੇ ਵੀ ਇਹ ਸਰੀਰ ਨਹੀਂ ਰਹਿਣਾ ਤੇ ਇਸੇ ਹੀ ਸਕੰਧ ਵਿੱਚ ਅੱਗੇ ਚਲ ਕੇ ਫੁਰਮਾ ਰਹੇ ਹਨ ਕਿ ਚਾਰੇ ਜੁਗਾਂ ਦਾ ਫਲ ਆਦਮੀ ਦੇ ਸਰੀਰ ਤੇ ਪੈਂਦਾ ਹੈ। ਜਿਸ ਵੇਲੇ ਮਨ ਪ੍ਰਭੂ ਦੇ ਚਰਨਾਂ ਵਿੱਚ ਜੁੜਦਾ ਹੈ ਉਸ ਵੇਲੇ ੧੧੬ ਨਮੋ ਨਾਥ ਪੂਰੇ ਸਤਿਜੁਗ ਸਮਝਨਾ ਚਾਹੀਦਾ ਹੈ, ਜਦੋਂ ਲੋਭ ਤ੍ਰਿਸ਼ਨਾ ਵਿੱਚ ਹੋਵੇ ਉਦੋਂ ਤਰੇਤਾ ਸਮਝੋ, ਅਭਿਮਾਨ ਕਾਮ ਪ੍ਰੇਮ ਵਿੱਚ ਮਨ ਹੋਵੇ ਉਦੋਂ ਦੁਆਪਰ ਸਮਝੋ, ਜਦੋਂ ਝੂਠ ਅਹਿੰਸਾ, ਕਰੋਧ ਵਿੱਚ ਮਨ ਹੋਵੇ ਉਦੋਂ ਕਲਿਜੁਗ ਜਾਣੋ।

ਆਉ ਜ਼ਰਾ ਦੋ ਘੜੀਆਂ ਵਿਚਾਰੀਏ ਕਿ ਸੱਚੇ ਪਾਤਸ਼ਾਹ ਜੀ ਨੇ ਸਾਡੇ ਤੇ ਕਿੰਨੀਂ ਅਪਾਰ ਕਿਰਪਾ ਕੀਤੀ ਹੈ ਕਿ ਜੋ ਕੁਝ ਵੀ ਸਾਡੇ ਪ੍ਰਾਚੀਨ ਗ੍ਰੰਥਾਂ ਵਿੱਚ ਲਿਖਿਆ ਹੈ। ਸਾਡੇ ਪੂਜਯ ਮਹਾਂਪੁਰਖਾਂ ਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਫੁਰਮਾਇਆ ਹੈ ਉਸ ਉੱਤੇ ਸਭ ਨਾਮਧਾਰੀ ਸੰਗਤ ਨੂੰ ਸਿਰਫ ਚੱਲਣ ਦੀ ਪ੍ਰੇਰਣਾ ਹੀ ਨਹੀਂ ਦਿੱਤੀ ਸਗੋਂ ਅਮਲੀ ਜਾਮਾ ਵੀ ਪਹਿਨਾਇਆ ਹੈ, ਤਦੇ ਤਾਂ ਨਾਮਧਾਰੀ ਆਪਣੇ ਬਾਰ੍ਹਵੇ ਬਪ ਦਾ ਹੁਕਮ ਪਾਲਣ ਕਰਦਿਆਂ ਹੋਇਆ ਕਲਿਜੁਗ ਵਿੱਚ ਹੀ ਸਤਿਜੁਗ ਮਾਣ ਰਹੇ ਹਨ। ਹਰ ਨਾਮਧਾਰੀ ਮਾਸ ਖਾਣ ਤੋਂ ਨਫਰਤ, ਮਦ ਪਾਣ ਤੋਂ ਕੋਸਾਂ ਦੂਰ, ਜੀਵ ਹਿੰਸਕ ਨਾ ਹੋ ਕੇ ਜੀਵ ਰੱਖਿਅੱਕ ਇੱਥੋਂ ਤਕ ਕੇ ਜਹਿਰੀਲੇ ਸੱਪ ਨੂੰ ਵੀ ਜੀਵਨ ਦਾਨ ਦੇਣਾ ਆਪਣਾ ਗੌਰਵ ਸਮਝਦਾ ਹੈ ਤੇ ਫਿਰ ਉਸਨੂੰ ਤੇ ਕੁੰਭੀ ਨਰਕ ਦਾ ਡਰ ਕਾਹਦਾ। ਉਹ ਤਰੇਤਾ ਦੁਆਪਰ ਕਲਿਜੁਗ ਵਿੱਚ ਵਿਚਰਦਾ ਹੋਇਆ ਸਫੈਦ ਸਤਿਜੁਗੀ ਬਸਤਰ ਪਹਿਨਕੇ ਗਲੇ ਵਿੱਚ ਸਫੈਦ ਉਨ ਦੀ ਮਾਲਾ ਪਾ ਕੇ, ਸਿਰ ਤੇ ਸਿੱਧੀ ਦਸਤਾਰ ਸਜਾ ਕੇ, ਰਸਨਾ ਤੇ ਹਰ ਵੇਲੇ ਅਕਾਲ ਪੁਰਖ ਦਾ ਜਾਪ ਕਰਦਿਆਂ ਹੋਇਆ ਹਮੇਸ਼ਾਂ ਹੀ ਸਤਿਜੁਗ ਵਿੱਚ ਵਿਚਰਦੇ ਹੋਇਆ, ਅਨੰਦ ਵਿਭੋਰ

ਰਹਿੰਦਾ ਹੈ। ਇਹ ਸਭ ਕੁਝ ਜੀਵ ਰੱਖਿਅੱਕ ਮੋਹਨੀ ਮੂਰਤ ਸੱਚੇ ਪਾਤਸ਼ਾਹ ਜੀ ਦੇ ਚਰਨ ਕੰਵਲਾਂ ਸਦਕਾ ਹੀ ਤਾਂ ਹੈ।

# ਸੰਖੇਪ ਜਾਨਕਾਰੀ
# ਸ੍ਰੀ ਸਤਿਗੁਰੂ ਰਾਮ ਸਿੰਘ ਜੀ

## ਪ੍ਰਕਾਸ਼

ਤਿਥੀ – ੩ ਫਰਵਰੀ ਸੰਨ ੧੮੧੬, ਮਾਘ ਸੁਦੀ ਪੰਚਮੀ ਸੰਮਤ ੧੮੭੨ (ਬਸੰਤ ਪੰਚਮੀ)
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਅਲੌਕਿਕ ਪ੍ਰਕਾਸ਼
ਦਿਨ – ਵੀਰਵਾਰ
ਸਮਾਂ – ਪੰਚਮੀ ਅਤੇ ਛਟੀ ਦੀ ਵਿਚਕਾਰਲੀ ਰਾਤ
ਅਸਥਾਨ –ਪਿੰਡ ਰਾਇਆਂ ਭੈਣੀ (ਹੁਣ ਸ੍ਰੀ ਭੈਣੀ ਸਾਹਿਬ) ਜ਼ਿਲ੍ਹਾ ਲੁਧਿਆਣਾ

ਪਿਤਾ –ਬਾਬਾ ਜੱਸਾ ਸਿੰਘ ਜੀ
ਮਾਤਾ –ਮਾਤਾ ਸਦਾ ਕੌਰ ਜੀ
ਭਰਾ –ਬੁੱਧ ਸਿੰਘ ਜੀ ਜੋ ਬਾਅਦ ਵਿੱਚ ਸਤਿਗੁਰੂ ਹਰੀ ਸਿੰਘ ਜੀ ਦੇ ਨਾਮ ਨਾਲ ਪ੍ਰਸਿੱਧ ਹੋਏ।
ਭੈਣਾਂ –ਬੇਬੇ ਸਾਹਿਬ ਕੌਰ ਜੀ। ਬੇਬੇ ਰਾਮ ਕੌਰ ਜੀ।

## ਬਚਪਨ

ਸਤਿਗੁਰੂ ਰਾਮ ਸਿੰਘ ਜੀ ਦੋ ਮਹੀਨਿਆਂ ਦੀ ਆਯੂ ਵਿੱਚ ਘਰ ਵਿੱਚ ਆਏ ਅਤਿਥੀਆ ਨੂੰ ਗਰਦਨ ਚੁੱਕ ਕੇ ਦਰਸ਼ਨ ਦੇਕੇ ਨਿਵਾਜਦੇ।

– ਸੱਤ ਮਹੀਨਿਆਂ ਦੀ ਆਯੂ ਵਿੱਚ ਚੌਂਕੜੀ ਮਾਰ ਕੇ ਬੈਠਣ ਲੱਗ ਪਏ।

– ਪੰਜ ਸਾਲ ਦੀ ਉਮਰ ਵਿੱਚ ਆਪਣੇ ਪਿਤਾ ਨੂੰ ਪੈਂਤੀ ਲਿਖ ਕੇ ਵਿਖਾ ਦਿੱਤੀ ਅਤੇ ਬਚਨ ਕੀਤਾ,''ਮੈਂਨੂੰ ਕੌਣ ਪੜ੍ਹਾਉਣ ਵਾਲਾ ਹੈ ?''

-ਅੱਠ ਸਾਲਾਂ ਦੀ ਉਮਰ ਵਿੱਚ ਇਕਾਂਤ ਬੈਠ ਕੇ, ਚਾਦਰ ਦੀ ਬੁੱਕਲ ਮਾਰ ਕੇ, ਪਦਮ ਆਸਣ ਲਗਾ ਕੇ ਸਿਮਰਨ ਵਿੱਚ ਲਿਵਲੀਨ ਰਹਿੰਦੇ।

-ਹਰ ਸਮੇਂ ਮਸਤ ਬਿਰਤੀ ਵਿੱਚ ਰਾਗਾਂ ਅਨੁਸਾਰ ਬਾਣੀ ਦਾ ਗਾਇਨ ਕਰਦੇ ਰਹਿੰਦੇ।

-ਆਪ ਜੀ ਦੇ ਪਵਿਤਰ ਮੁਖਾਰਬਿੰਦ ਤੋਂ ਨਿਕਲਿਆ ਹਰ ਬਚਨ ਪੂਰਾ ਹੁੰਦਾ।

## ਅਨੰਦ ਕਾਰਜ

ਸਤਿਗੁਰੂ ਰਾਮ ਸਿੰਘ ਜੀ ਦਾ ਅਨੰਦ ੭ ਕੁ ਸਾਲ ਦੀ ਉਮਰ ਵਿੱਚ ਪਿੰਡ ਧਨੌੜ ਜ਼ਿਲ੍ਹਾ ਲੁਧਿਆਣਾ ਦੇ ਵਾਸਨੀਕ, ਮਾਤਾ ਜੱਸਾਂ ਜੀ ਨਾਲ ਸੰਨ ੧੮੨੨ ਵਿੱਚ ਹੋਇਆ।

## ਸੰਤਾਨ

ਸਪੁੱਤਰੀਆਂ -ਬੀਬੀ ਨੰਦਾਂ ਬੀਬੀ ਦਇਆ ਕੌਰ

ਸਪੁੱਤਰ - ਇੱਕੋ ਹੋਇਆ ਜੋ ਕਿ ਛੋਟੀ ਉਮਰ ਵਿੱਚ ਹੀ ਚਲਾਣਾ ਕਰ ਗਿਆ।

## ਸਤਿਗੁਰੂ ਜੀ ਦਾ ਸੁੰਦਰ ਮੋਹਕ ਸਰੂਪ

ਚੌੜਾ ਮਸਤਕ, ਕਮਾਨ ਵਰਗੀਆਂ ਭਵਾਂ, ਵਿਸ਼ਾਲ ਮਸਤੀ ਭਰਪੂਰ ਕੰਵਲ ਵਾਂਗੂੰ ਖਿੜੇ ਨੇਤ੍ਰ, ਗਰਦਨ ਮੋਢਿਆਂ ਤੋਂ ਸਵਾ ਗਿੱਠ ਲੰਬੀ, ਸੁੰਦਰ ਕਪੋਲ, ਤਿੱਖਾ ਨੱਕ, ਪਤਲੇ ਲਾਲ ਹੋਂਠ, ਮੋਤੀਆਂ ਸਮਾਨ ਚਮਕਦੇ ਦੰਦ, ਚੌੜੀ ਛਾਤੀ, ਸ਼ੇਰ ਵਰਗਾ ਪਤਲਾ ਲੱਕ, ਆਜਾਨ ਬਾਹੁ ਚਰਨ ਕੰਵਲਾਂ ਵਿੱਚ ਪਦਮ, ਸਰੀਰ ਪਤਲਾ ਅਤੇ ਲੰਬਾ। ਸਤਿਗੁਰੂ ਜੀ ਐਸੇ ਨਰ ਅਵਤਾਰ ਸਨ ਜਿਨ੍ਹਾਂ ਦੀਆ ਅਰਕਾਂ ਗੰਢਾਂ ਤੋਂ ਰਹਿਤ, ਗੋਡੇ ਚਪਣੀਆਂ ਤੋਂ ਬਗੈਰ ਅਤੇ ਛਾਤੀ ਤੇ ਚੂਚੀਆਂ ਦੇ ਨਿਸ਼ਾਨ ਨਹੀਂ ਸਨ।

ਕੰਜਲਕ ਨੈਨ ਕੰਬੂ ਗ੍ਰੀਵਹਿ ਕਟਿ ਕੇਹਰ ਕੁੰਜਰ ਗਵਨ।।<br>
ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੁੱਜੋ ਕਵਨ।।

## ਫੌਜ ਦੀ ਨੌਕਰੀ

ਸਤਿਗੁਰੂ ਜੀ ਨੇ ਸੰਮਤ ੧੮੯੪ ਤੋਂ ੧੯੦੨ ਤਕ ਮਹਾਰਾਜਾ ਨੌ ਨਿਹਾਲ ਸਿੰਘ ਰਜਮੈਂਟ ਵਿੱਚ ਨੌਕਰੀ ਕੀਤੀ। ਇਸ ਸਮੇਂ ਆਪ ਜੀ ਨੇ ਅਨੇਕਾਂ ਕੌਤਕਾਂ ਰਾਹੀਂ ਫੌਜੀਆਂ ਨੂੰ ਵਿਸਮਾਦਿਤ ਕੀਤਾ। ਸੂਬੇਦਾਰ ਕਾਹਨ ਸਿੰਘ ਨੂੰ ਆਪ ਜੀ ਦੇ ਪ੍ਰਥਮ ਸੇਵਕ ਬਣਨ ਦਾ ਸੁਭਾਗ ਪ੍ਰਾਪਤ ਹੋਇਆ।

## ਗੁਰਗੱਦੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ਾਨੁਸਾਰ ੧ ਅੱਸੂ ਸੰਮਤ ੧੮੯੮ (ਸੰਨ ੧੮੪੧) ਵਿੱਚ ਗੁਰੂ ਬਾਲਕ ਸਿੰਘ ਜੀ ਨੇ ਗੁਰਰਾਈ ਸਤਿਗੁਰੂ ਰਾਮ ਸਿੰਘ ਜੀ ਨੂੰ ਹਜ਼ਰੋਂ ਸਾਹਿਬ ਜ਼ਿਲ੍ਹਾ ਅਟਕ ਵਿਖੇ ਸੌਂਪੀ।

## ੧੮੪੫ ਤੋਂ ੧੮੫੭ ਤਕ ਦਾ ਸਮਾਂ

ਸਤਿਗੁਰੂ ਰਾਮ ਸਿੰਘ ਜੀ ੧੮੪੫ ਵਿੱਚ ਫੌਜ ਦੀ ਨੌਕਰੀ ਤਿਆਗ ਕੇ ਪਿੰਡ ਰਾਈਆਂ ਵਾਪਿਸ ਆ ਗਏ। ਅੱਧੀ ਰਾਤ ਉਪਰੰਤ ਉਠ ਕੇ, ਇਸ਼ਨਾਨ ਕਰਕੇ ਨਾਮ ਸਿਮਰਨ ਵਿੱਚ ਜੁੜਨਾ, ਦਿਨੇ ਬਾਣੀ ਪੜ੍ਹਨੀ ਅਤੇ ਦੁਪਹਿਰ ਬਾਅਦ ਫਿਰ ਨਿਤਨੇਮ ਕਰਨਾ। ਇਹ ਆਪਜੀ ਦਾ ਨਿੱਤ ਦਾ ਕਰਮ ਸੀ।

ਸੰਨ ੧੮੪੯ ਤਕ ਸਤਿਗੁਰੂ ਜੀ ਨੇ ਖੇਤੀਬਾੜੀ ਅਤੇ ਲੱਕੜੀ ਦਾ ਕਾਰ ਵਿਹਾਰ ਵੀ ਕੀਤਾ। ਉਪਰੰਤ ਸਤਿਗੁਰੂ ਜੀ ਨੇ ਬਚਪਨ ਦੇ ਮਿੱਤਰ ਅਤੇ ਸੇਵਕ ਲਹਿਣਾ ਸਿੰਘ ਜੀ ਦੀ ਅਰਜ਼ ਪ੍ਰਵਾਨ ਕਰਕੇ ਸ੍ਰੀ ਭੈਣੀ ਸਾਹਿਬ ਆ ਨਿਵਾਸ ਕੀਤਾ।

੧੮੫੦-੫੫ ਤਕ ਆਪਣੇ ਮਾਮੇ ਹਰੀ ਸਿੰਘ ਦੇ ਪੁੱਤਰ ਖ਼ਜਾਨ ਸਿੰਘ ਨਾਲ ਫਿਰੋਜਪੁਰ ਕਿਲੇ ਦੀ ਉਸਾਰੀ ਵਿੱਚ ਰਾਜਗਿਰੀ ਦਾ ਕੰਮ ਕੀਤਾ।

੧੮੫੫-੫੭ ਸ੍ਰੀ ਭੈਣੀ ਸਾਹਿਬ ਰਹਿ ਕੇ ਖੇਤੀ ਅਤੇ ਦੁਕਾਨਦਾਰੀ ਦਾ ਕੰਮ ਕੀਤਾ।

## ਧਰਮ ਪ੍ਰਚਾਰ

੧ ਵੈਸਾਖ ਸੰਮਤ ੧੯੧੪ ਮੁਤਾਬਿਕ ੧੨ ਅਪ੍ਰੈਲ ਸੰਨ ੧੮੫੭ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਨਵੇਂ ਸਿਰੇ ਤੋਂ ਸਿੱਖੀ ਨੂੰ ਸਜਾਇਆ।

ਹੇਠ ਲਿਖਿਤ ਪੰਜਾਂ ਗੁਰਮੁਖਾਂ ਨੂੰ ਪਹਿਲਾਂ ਅੰਮ੍ਰਿਤ ਪਾਨ ਕਰਾ ਕੇ ਸੰਤ ਖਾਲਸੇ ਦੀ ਸਾਜਨਾ ਕੀਤੀ।

੧ ਸੰਤ ਕਾਹਨ ਸਿੰਘ ਜੀ ਨਿਹੰਗ, ਪਿੰਡ ਚੱਕ, ਰਿਆਸਤ ਮਲੇਰ ਕੋਟਲਾ।
੨ ਸੰਤ ਲਾਭ ਸਿੰਘ ਜੀ ਰਾਗੀ, ਜ਼ਿਲ੍ਹਾ ਅੰਮ੍ਰਿਤਸਰ।
੩ ਸੰਤ ਨੈਣਾਂ ਸਿੰਘ ਜੀ, ਪਿੰਡ ਵਰਿਆਹ, ਜ਼ਿਲ੍ਹਾ ਅੰਮ੍ਰਿਤਸਰ।
੪ ਸੰਤ ਆਤਮਾ ਸਿੰਘ ਜੀ, ਪਿੰਡ ਆਲਮਪੁਰ, ਜ਼ਿਲ੍ਹਾ ਸਿਆਲਕੋਟ।
੫ ਸੰਤ ਸੁੱਧ ਸਿੰਘ ਜੀ, ਪਿੰਡ ਦੁਰਗਾਪੁਰ, ਜ਼ਿਲ੍ਹਾ ਜਲੰਧਰ।

# ਪੂਰਨ ਢਾਈ ਸਿੱਖ

ਪੁਰਾਤਨ ਸਿੱਖੀ ਵਿੱਚੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਹੇਠ ਲਿਖਤ ਢਾਈ ਪੂਰਨ ਸਿੱਖ ਹੀ ਮਿਲੇ

-ਸੰਤ ਲਹਿਣਾ ਸਿੰਘ ਜੀ ਘਰਜਾਖ ਗੁਜਰਾਂਵਾਲਾ। ਇਹ ਸ੍ਰ: ਹਰੀ ਸਿੰਘ ਨਲੂਆ ਦੇ ਜਵਾਈ ਸਨ।

-ਸੰਤ ਜਮੀਤ ਸਿੰਘ ਜੀ ਕਾਹਨਾ ਕਾਛਾ।

-ਸੰਤ ਜਮੀਤ ਸਿੰਘ ਜੀ ਗਿੱਲ - ਅੱਧੇ ਸਿੱਖ।

# ਨਾਮਧਾਰੀ ਅਸੂਲ

## ਧਾਰਮਿਕ

-ਅੰਮ੍ਰਿਤ ਵੇਲੇ ਸਣੇ ਕੇਸੀਂ ਇਸ਼ਨਾਨ ਕਰਕੇ ਨਾਮ ਜਪਣਾ, ਅਤੇ ਬਾਣੀ ਦਾ ਪਾਠ ਕਰਨਾ। ਸਵਾਸ ਸਵਾਸ ਨਾਮ ਜਪਣਾ।

-ਗੁਰਮੁਖੀ ਵਿੱਦਿਆ ਲੜਕੇ ਲੜਕੀਆਂ ਨੂੰ ਪੜ੍ਹਾਉਣੀ।

-ਚਿੱਟੇ ਬਸਤਰ ਧਾਰਨ ਕਰਨੇ--ਸਿੱਧੀ ਦਸਤਾਰ, ਕੁੜਤਾ, ਪਾਜਾਮਾ।

-ਪੰਜ ਕਕਾਰ ਦੀ ਰਹਿਤ ਰੱਖਣੀ।

-ਸੁੱਚ ਸੰਜਮ ਧਾਰਨਾ--ਪਊਏ ਗੜਵਾ ਆਸਣ ਅਤੇ ਉਨ ਦੀ ਚਿੱਟੀ ਮਾਲਾ ਰੱਖਣੀ।

-ਯੱਗ ਹੋਮ ਕਰਨਾ।

-ਸਾਦਾ ਸ਼ਾਕਾਹਾਰੀ ਭੋਜਨ ਕਰਨਾ।

-ਅਹਿੰਸਾ ਦੀ ਪਾਲਣਾ ਕਰਨੀ, ਗਊ ਰੱਖਿਆ ਕਰਨੀ।

-ਚੋਰੀ, ਯਾਰੀ, ਮਾਸ, ਸ਼ਰਾਬ, ਝੂਠ ਅਤੇ ਤੰਬਾਕੂ ਦਾ ਪੂਰਨ ਰੂਪ ਵਿੱਚ ਤਿਆਗ ਕਰਨਾ।
-ਬਿਆਜ ਨਹੀਂ ਲੈਣਾ।

## ਸਮਾਜਿਕ

-ਕੁੜੀਆਂ ਮਾਰਨ, ਵੇਚਣ, ਵੱਟੇ ਦੇ ਸਾਕ ਅਤੇ ਬਾਲ ਵਿਆਹ ਦੀ ਮਨਾਹੀ।
-ਵਿਆਹ ਵਾਸਤੇ ਲੜਕੀ ਦੀ ਉਮਰ ਘੱਟ ਤੋਂ ਘੱਟ ੧੬ ਸਾਲ ਦੀ ਹੋਣੀ ਚਾਹੀਦੀ ਹੈ।
-ਵਿਧਵਾ ਵਿਆਹ ਦੀ ਖੁੱਲ ਦਿੱਤੀ।
-ਦਾਜ ਦਹੇਜ ਦੀ ਪੂਰਨ ਮਨਾਹੀ।
-ਵਹਿੜਕਾ ਖੱਸੀ ਨਹੀਂ ਕਰਾਉਣਾ।
-ਗਰੀਬਾਂ ਦੀ ਲੋੜ ਅਨੁਸਾਰ ਮਦਦ ਕਰਨੀ, ਭੁੱਖੇ ਨੂੰ ਰੋਟੀ ਅਤੇ ਨੰਗੇ ਨੂੰ ਕਪੜਾ ਦੇਣਾ।

## ਰਾਜਨੀਤਕ

-ਸਰਕਾਰੀ ਨੌਕਰੀ ਨਹੀਂ ਕਰਨੀ।
-ਸਰਕਾਰੀ ਸਕੂਲਾਂ ਵਿੱਚ ਨਹੀਂ ਪੜਨਾ।
-ਸਰਕਾਰੀ ਡਾਕਖਾਨੇ, ਨਹਿਰਾਂ ਦੇ ਪਾਣੀ, ਸੜਕਾਂ ਅਤੇ ਰੇਲ ਦੀ ਵਰਤੋਂ ਦੀ ਮਨਾਹੀ ।
-ਸਵਦੇਸ਼ੀ ਚੀਜ਼ਾਂ ਹੀ ਵਰਤਣੀਆਂ, ਵਿਦੇਸ਼ੀ ਵਸਤੂਆਂ ਦਾ ਬਹਿਸ਼ਕਾਰ ਕਰਨਾ।
-ਆਪਣੇ ਮੁਕਦਮੇ ਆਪਣੀਆਂ ਪੰਚਾਇਤਾਂ ਵਿੱਚ ਹੀ ਨਜਿਠਣੇ।
-ਵਿਦੇਸ਼ੀਆਂ ਨਾਲ ਪੂਰਣ ਨਾਮਿਲਵਰਤਣ ਕਰਨਾ।
-ਵਿਦੇਸ਼ੀ ਪਾਬੰਦੀਆਂ ਦੀ ਖੁੱਲ੍ਹ ਕੇ ਵਿਰੋਧਤਾ ਕਰਨੀ।
-ਅਮਨ ਅਤੇ ਅਹਿੰਸਕ ਸੱਤਿਆਗ੍ਰਹਿ ਕਰਨ ਦੀ ਪ੍ਰਥਾ ਤੋਰੀ।

੧੯੫੭-੧੯੬੩ ਤਕ ਸਤਿਗੁਰੂ ਜੀ ਨੇ ਪੰਜਾਬ ਦੇ ਪਿੰਡਾਂ ਦੇ ਦੌਰੇ ਕੀਤੇ ਅਤੇ ਕੁਰਾਹੇ ਪਈ ਲੋਕਾਈ ਨੂੰ ਨਾਮ ਸਿਮਰਨ ਅਤੇ ਬਾਣੀ ਵੱਲ ਲਗਾ ਕੇ ਗੁਰਮਤ ਦੀ ਰਾਹ ਤੇ ਚਲਾਇਆ।

# ਚੀਨੀ ਘੋੜੀ

੧੮੬੩ ਵਿੱਚ ਸ੍ਰ: ਮੰਗਲ ਸਿੰਘ ਬਿਸ਼ਨਪੁਰੀਏ ਨੇ ਚੀਨੀ ਘੋੜੀ ਸਤਿਗੁਰੂ ਜੀ ਨੂੰ ਮੱਥਾ ਟੇਕੀ ਜਿਸ ਕਰਕੇ ਸਤਿਗੁਰੂ ਜੀ ਨੂੰ ਚੀਨੀ ਵਾਲਾ ਪਾਤਸ਼ਾਹ ਕਹਿਕੇ ਜਾਣਿਆ ਜਾਂਦਾ ਹੈ।

# ਮਾਈਆਂ ਨੂੰ ਅੰਮ੍ਰਿਤ ਦੀ ਦਾਤ

(੧-੬-੧੮੬੩ ਨੂੰ ਪਿੰਡ ਸਿਆੜ ਜ਼ਿਲ੍ਹਾ ਲੁਧਿਆਣਾ ਵਿਖੇ)

ਸਤਿਗੁਰੂ ਰਾਮ ਸਿੰਘ ਜੀ ਨੇ ਮਾਈਆਂ ਨੂੰ ਵੀ ਖੰਡੇ ਦੇ ਅੰਮ੍ਰਿਤ ਦੀ ਦਾਤ ਬਖਸ਼ੀ ਅਤੇ ਗੁਰਸਿੱਖੀ ਮਰਯਾਦਾ ਵਿੱਚ ਰਹਿਣ ਦਾ ਹੁਕਮ ਦਿੱਤਾ।

ਸਭ ਤੋਂ ਪਹਿਲਾਂ ਅੰਮ੍ਰਿਤ ਛਕਣ ਵਾਲੀਆਂ ਮਾਈਆਂ :

੧ ਮਾਤਾ ਖੇਮ ਕੌਰ ਜੀ ਦਿਤੂ ਪੁਰਾ।
੨ ਮਾਤਾ ਸਾਹਿਬ ਕੌਰ ਜੀ।
੩ ਮਾਤਾ ਮਾਨ ਕੌਰ ਜੀ।
੪ ਮਾਤਾ ਖੇਮ ਕੌਰ ਜੀ (ਪਿੰਡ ਸਿਆੜ)।
੫ ਮਾਤਾ ਕਰਮ ਕੌਰ ਜੀ।
੬ ਮਾਤਾ ਬਚਿੱਤਰ ਕੌਰ ਜੀ।
੭ ਮਾਤਾ ਧੰਨ ਕੌਰ ਜੀ।
੮ ਮਾਤਾ ਇੰਦ ਕੌਰ ਜੀ।
੯ ਮਾਤਾ ਰਾਮ ਕੌਰ ਜੀ।
੧੦ਮਾਤਾ ਜੱਸਾਂ ਜੀ (ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ)।

# ਅਨੰਦ ਮਰਯਾਦਾ ਦੀ ਸਥਾਪਨਾ

ਪਿੰਡ ਖੋਟੇ, ਜ਼ਿਲ੍ਹਾ ਫਿਰੋਜ਼ਪੁਰ, ੩-੪ ਜੂਨ ੧੮੬੩, ਜੇਠ ਸੁਦੀ ੧੧ ਸੰਮਤ ੧੯੨੦ ਨੂੰ ਪਹਿਲੇ ੬ ਅਨੰਦ ਕਾਰਜ ਜਾਤ ਪਾਤ ਦੇ ਵਿਤਕਰੇ ਤੋਂ ਬਿਨਾ ਕੀਤੇ ਗਏ। ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਹਵਨ ਕਰਕੇ, ਬੇਦੀ ਗੱਡਕੇ ਅਤੇ ਸ੍ਰੀ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਪੜ੍ਹ ਕੇ ਸਿੱਖਾਂ ਵਿੱਚ ਅਨੰਦ ਮਰਯਾਦਾ ਦੀ ਸਥਾਪਨਾ ਕੀਤੀ।

# ਨਜ਼ਰਬੰਦੀ ਸ੍ਰੀ ਭੈਣੀ ਸਾਹਿਬ

੩-੭-੧੯੬੩ ਤੋਂ ੧੯੬੬

# ਸੂਬਿਆਂ ਦੀ ਸਥਾਪਨਾ

ਬਾਈ ਸੂਬੇ

੧ ਬਾਬਾ ਜਵਾਹਰ ਸਿੰਘ ਜੀ, ਪਿੰਡ ਸੋਹਲ, ਜ਼ਿਲ੍ਹਾ ਅੰਮ੍ਰਿਤਸਰ।

੨ ਬਾਬਾ ਕਾਹਨ ਸਿੰਘ ਜੀ ਨਿਹੰਗ, ਪਿੰਡ ਚੱਕ ਕਲਾਂ, ਰਿਆਸਤ ਮਲੇਰ ਕੋਟਲਾ।

੩ ਬਾਬਾ ਸੁਧ ਸਿੰਘ ਜੀ, ਪਿੰਡ ਮਢੌਰ, ਜ਼ਿਲ੍ਹਾ ਅੰਬਾਲਾ।

੪ ਬਾਬਾ ਸਾਹਿਬ ਸਿੰਘ ਜੀ, ਪਿੰਡ ਬੰਗਾਲੀਪੁਰ, ਜ਼ਿਲ੍ਹਾ ਅੰਮ੍ਰਿਤਸਰ।

੫ ਬਾਬਾ ਲੱਖਾ ਸਿੰਘ ਜੀ, ਮਲੌਦ ਜ਼ਿਲ੍ਹਾ ਲੁਧਿਆਣਾ।

(ਇਹ ਪਹਿਲੇ ਪੰਜ ਸਨ)

੬ ਬਾਬਾ ਰੂੜ ਸਿੰਘ ਸਪੁੱਤਰ ਦਿਆਲ ਸਿੰਘ, ਪਿੰਡ ਬੰਗਾਲੀਪੁਰ, ਜ਼ਿਲ੍ਹਾ ਅੰਮ੍ਰਿਤਸਰ (ਰਾਮਗੜੀਏ)। ਇਹ ਬਾਬਾ ਸਾਹਿਬ ਸਿੰਘ ਜੀ ਦੇ ਭਾਈ ਸਨ।

੭ ਬਾਬਾ ਸਰਮੁਖ ਸਿੰਘ, ਪਿੰਡ ਲਲੂਵਾਲਾ, ਰਿਆਸਤ ਪਟਿਆਲਾ (ਜ਼ਿੰਮੀਦਾਰ)। ਇਹਨਾਂ ਦਾ ਜਨਮ ਨਗਰ ਢਿਲਵਾਂ ਰਿਆਸਤ ਨਾਭਾ ਸੀ।

੮ ਬਾਬਾ ਜਮੀਤ ਸਿੰਘ ਸਪੁੱਤਰ ਚੰਦਾ ਸਿੰਘ, ਪਿੰਡ ਗਿੱਲ, ਜ਼ਿਲ੍ਹਾ ਸਿਆਲਕੋਟ (ਜ਼ਿੰਮੀਦਾਰ)।

੯ ਬਾਬਾ ਗਿਆਨੀ ਸਿੰਘ ਜੀ, ਪਿੰਡ ਮੰਡੀ ਕਲਾਂ, ਰਿਆਸਤ ਸੰਗਰੂਰ (ਰਾਜਪੂਤ)।

੧੦ ਬਾਬਾ ਮਾਨ ਸਿੰਘ ਸਪੁੱਤਰ ਮੱਖਣ ਸਿੰਘ, ਪਿੰਡ ਸੈਦੋਂ, ਜ਼ਿਲ੍ਹਾ ਫਿਰੋਜਪੁਰ (ਜ਼ਿੰਮੀਦਾਰ)।

੧੧ ਬਾਬਾ ਬ੍ਰਹਮਾ ਸਿੰਘ ਸਪੁੱਤਰ ਗੁਲਾਬ ਸਿੰਘ, ਪਿੰਡ ਦਰਿਯਾਪੁਰ, ਜ਼ਿਲ੍ਹਾ ਕਰਨਾਲ (ਜ਼ਿੰਮੀਦਾਰ)

੧੨ ਭਗਵਾਨ ਸਿੰਘ, ਫੱਤੇਵਾਲ, ਜ਼ਿਲ੍ਹਾ ਅੰਮ੍ਰਿਤਸਰ (ਆਹਲੂਵਾਲੀਆ)।

੧੩ ਬਾਬਾ ਰਾਜਾ ਸਿੰਘ, ਪਿੰਡ ਧ੍ਰਹੇਡੀ, ਜ਼ਿਲ੍ਹਾ ਸਿਆਲਕੋਟ (ਰਾਮਗੜੀਏ)।

੧੪ ਬਾਬਾ ਹੁਕਮਾ ਸਿੰਘ ਸਪੁੱਤਰ ਮੇਹਰ ਸਿੰਘ, ਪਿੰਡ ਪਿੱਥੋ, ਰਿਆਸਤ ਨਾਭਾ (ਜ਼ਿੰਮੀਦਾਰ)।

੧੫ ਬਾਬਾ ਮਲੂਕ ਸਿੰਘ ਸਪੁੱਤਰ ਮੁੱਖਾ ਸਿੰਘ, ਪਿੰਡ ਫੂਲੇਵਾਲ, ਪਿੰਡ ਢਪਈ, ਜ਼ਿਲ੍ਹਾ ਫਿਰੋਜ਼ਪੁਰ (ਜ਼ਿੰਮੀਦਾਰ)।

੧੬ ਬਾਬਾ ਜੋਤਾ ਸਿੰਘ ਸਪੁੱਤਰ ਰਤਨ ਸਿੰਘ, ਪਿੰਡ ਢਪਈ, ਜ਼ਿਲ੍ਹਾ ਸਿਆਲਕੋਟ (ਘੁਮਯਾਰ)।

੧੭ ਬਾਬਾ ਖਜ਼ਾਨ ਸਿੰਘ ਸਪੁੱਤਰ ਮਨੀ ਸਿੰਘ, ਪਿੰਡ ਲਧਾਣਾ, ਜ਼ਿਲ੍ਹਾ ਜਲੰਦਰ (ਰਾਮਗੜੀਏ)।

੧੮ ਬਾਬਾ ਨਰੈਣ ਸਿੰਘ ਸਪੁੱਤਰ ਸੰਤਾ ਸਿੰਘ, ਪਿੰਡ ਖਟੜੇ, ਜ਼ਿਲ੍ਹਾ ਲੁਧਿਆਨਾ (ਰਾਮਗੜੀਆ)।

੧੯ ਬਾਬਾ ਸਮੁੰਦ ਸਿੰਘ ਸਪੁੱਤਰ ਵਸਾਵਾ ਸਿੰਘ, ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ (ਜ਼ਿੰਮੀਦਾਰ)।

੨੦ ਬਾਬਾ ਪਹਾੜਾ ਸਿੰਘ ਰਈਸ, ਮਲੌਦ, ਜ਼ਿਲ੍ਹਾ ਲੁਧਿਆਨਾ (ਜ਼ਿੰਮੀਦਾਰ)।

੨੧ ਬਾਬਾ ਖੁਸ਼ਾਲ ਸਿੰਘ ਸਪੁੱਤਰ ਕਰਮ ਸਿੰਘ, ਪਿੰਡ ਥਰਾਜ, ਜ਼ਿਲ੍ਹਾ ਹਿਸਾਰ (ਜ਼ਿੰਮੀਦਾਰ, ਆਪ ਮਾਤਾ ਜੀਵਨ ਕੌਰ ਜੀ ਅਤੇ ਮਾਤਾ ਫਤਹ ਕੌਰ ਜੀ ਦੇ ਪਿਤਾ ਜੀ ਸਨ)।

੨੨ ਬਾਬਾ ਗੁਪਾਲ ਸਿੰਘ, ਸਪੁੱਤਰ ਸਾਹਿਬ ਸਿੰਘ, ਰੱਖੜ-ਮਰੋੜ, ਰਿਆਸਤ ਪਟਿਆਲਾ (ਜ਼ਿੰਮੀਦਾਰ)। ਮਾਈਆਂ ਵਿੱਚ ਪ੍ਰਚਾਰ ਲਈ ਮਾਈ ਹੁਕਮੀ ਨੂੰ ਸੂਬਾ ਥਾਪਿਆ ਗਿਆ।

## ਸਤਯਾਗ੍ਰਹਿ

ਪਹਿਲਾ -ਮਾਰਚ ੧੮੬੬ -ਹੋਲਾ ਮਹੱਲਾ, ਸ੍ਰੀ ਅਨੰਦਪੁਰ ਸਾਹਿਬ।
ਦੂਸਰਾ -੧੯-੩-੧੮੬੭ -ਹੋਲਾ ਮਹੱਲਾ, ਸ੍ਰੀ ਅਨੰਦਪੁਰ ਸਾਹਿਬ।
ਤੀਸਰਾ -੨੬-੧੦-੧੮੬੭ -ਦੀਪਮਾਲਾ, ਅੰਮ੍ਰਿਤਸਰ।

## ਅੰਮ੍ਰਿਤਸਰ ਦਾ ਸ਼ਹੀਦੀ ਸਾਕਾ

ਬੁੱਚੜਖਾਨੇ ਤੇ ਹਮਲਾ -੧੪-੧੫ ਜੂੰਨ ਦੀ ਰਾਤ ਸੰਨ ੧੮੭੧
ਫਾਸੀ ਦਿਤੇ ਗਏ (੧੫-੯-੧੮੭੧)

-ਸੰਤ ਲਹਿਣਾ ਸਿੰਘ ਜੀ, ਅੰਮ੍ਰਿਤਸਰ
ਸੰਤ ਫਤਹਿ ਸਿੰਘ ਜੀ, ਅੰਮ੍ਰਿਤਸਰ
ਸੰਤ ਹਾਕਮ ਸਿੰਘ ਜੀ, ਅੰਮ੍ਰਿਤਸਰ
ਸੰਤ ਬੀਹਲਾ ਸਿੰਘ ਜੀ ਨਾਰਲੀ, ਲਾਹੌਰ

ਕਾਲੇ ਪਾਣੀ ਦੀ ਸਜ਼ਾ
-ਸੰਤ ਲਹਿਣਾ ਸਿੰਘ ਪਿਤਾ ਮੁਸੱਦਾ ਸਿੰਘ
ਸੰਤ ਲਹਿਣਾ ਸਿੰਘ ਪਿਤਾ ਬੁਲਾਕਾ ਸਿੰਘ
ਸੰਤ ਲਾਲ ਸਿੰਘ ਜੀ ਸਿਪਾਹੀ
੧੨-੮-੧੮੭੩ -ਝੰਡਾ ਸਿੰਘ ਨੂੰ ਫਾਂਸੀ ਦਿੱਤੀ ਗਈ

## ਰਾਏਕੋਟ ਦਾ ਸਾਕਾ

ਬੁੱਚੜਖਾਨੇ ਤੇ ਹਮਲਾ -੧੫-੭-੧੮੭੧ ਰਾਤ ੧੧ ਵਜੇ
ਫਾਂਸੀ ਦਿੱਤੇ ਗਏ - ੫-੮-੧੮੭੧, ਰਾਏਕੋਟ
ਸੰਤ ਮਸਤਾਨ ਸਿੰਘ ਜੀ
ਸੰਤ ਮੰਗਲ ਸਿੰਘ ਜੀ
ਸੰਤ ਗੁਰਮੁਖ ਸਿੰਘ ਜੀ

ਲੁਧਿਆਣੇ ਫਾਂਸੀ ਦਿੱਤੇ ਗਏ (੨੬-੧੧-੧੮੭੧)
- ਸੂਬਾ ਗਿਆਨੀ ਸਿੰਘ ਜੀ
ਸੰਤ ਰਤਨ ਸਿੰਘ ਜੀ

## ਮਲੇਰ ਕੋਟਲੇ ਦਾ ਸਾਕਾ

੧੨-੧-੧੮੭੨ -੧ ਮਾਘ ਸੰਮਤ ੧੯੨੮
ਅਕਾਲ ਬੁੰਗਾ ਸ੍ਰੀ ਭੈਣੀ ਸਾਹਿਬ ਵਿਖੇ ਸਿੰਘਾਂ ਦਾ ਇਕੱਠ।

੧੩-੧-੧੮੭੨ -੨ ਮਾਘ ਸੰਮਤ ੧੯੨੮
ਅਰਦਾਸਾ ਕਰਕੇ ਸਿੰਘਾਂ ਦਾ ਮਲੇਰ ਕੋਟਲੇ ਲਈ ਪ੍ਰਸਥਾਨ।

੧੪-੧-੧੮੭੨ -੩ ਮਾਘ ਸੰਮਤ ੧੯੨੮

ਮਲੌਦ ਸ੍ਰ: ਬਦਨ ਸਿੰਘ ਨੂੰ ਮਿਲੇ। ਉਸ ਤੋਂ ਸ਼ਸਤਰ ਅਤੇ ਘੋੜੇ ਮੰਗੇ। ਉਸਦੇ ਨਾਂਹ ਕਰਨ ਤੇ ਸਿੰਘਾਂ ਨੇ ਜ਼ਬਰਨ ਘੋੜੇ ਲੈ ਲਏ। ਬਾਹਰ ਨਿਕਲਣ ਵੇਲੇ ਕਿਲ੍ਹੇ ਦੇ ਦਰਵਾਜ਼ੇ ਅੱਗੇ ਪਿੰਡ ਦੇ ਲੋਕਾਂ ਨਾਲ ਲੜਾਈ ਹੋਈ। ਇੱਥੇ ਦੋ ਸਿੰਘ ਸ਼ਹੀਦ ਹੋ ਗਏ ਅਤੇ ਚਾਰ ਫੱਟੜ ਹੋਏ ਜਿਨ੍ਹਾਂ ਵਿੱਚੋਂ ਇਕ ਚੜਾਈ ਕਰ ਗਿਆ।

੧੫-੧-੧੮੭੨ -੪ ਮਾਘ ਸੰਮਤ ੧੯੨੮

ਸਵੇਰੇ ਸੱਤ ਵਜੇ ਮਲੇਰ ਕੋਟਲੇ ਤੇ ਹਮਲਾ। ਦੋਹਾਂ ਧਿਰਾਂ ਵਿੱਚ ਲੜਾਈ ਹੋਈ ਜਿਸ ਵਿੱਚ ਸੱਤ ਸਿੰਘ ਸ਼ਹੀਦ ਅਤੇ ਦੋ ਫੱਟੜ ਹੋਏ।

-ਲੜਾਈ ਉਪਰੰਤ ਸਿੰਘਾਂ ਨੇ ਰੜ ਪਿੰਡ ਵਿੱਚ ਡੇਰਾ ਲਾਇਆ।

-ਸਮੁੰਦ ਖਾਂ ਪਠਾਣ ਨਾਲ ਹੀਰਾ ਸਿੰਘ ਹੁਰਾਂ ਦੀ ਲੜਾਈ ਅਤੇ ਸਮੁੰਦ ਖਾਂ ਦਾ ਮਾਰਿਆ ਜਾਣਾ।

੧੬-੧-੧੮੭੨

-ਸਿੰਘਾਂ ਨੂੰ ਗ੍ਰਿਫਤਾਰ ਕਰਕੇ ਸ਼ੇਰਪੁਰ ਥਾਣੇ ਲਿਜਾਣਾ।

੧੭-੧-੧੮੭੨

-੪੯ ਸਿੰਘਾਂ ਉਡਾਇਆ ਗਿਆ।_ਪਾਂ ਨਾਲ ਉ

੧ ਸਿੰਘ ੧੨ ਸਾਲ ਦੇ ਬੱਚੇ ਨੂੰ ਤਲਵਾਰ ਨਾਲ ਸ਼ਹੀਦ।

੧੮-੧-੧੮੭੨ -੧੬ ਸਿੰਘਾਂ ਉਡਾਇਆ ਗਿਆ।

ਜੱਥੇ ਦੇ ਨਾਲ ਦੋ ਮਾਈਆਂ ਮਾਈ ਇੰਦ ਕੌਰ ਅਤੇ ਮਾਈ ਖੇਮ ਕੌਰ ਜੀ ਸਨ। ਇਹ ਦੋਨੋ ਸਿੰਘਾਂ ਦੇ ਅੱਗੇ ਝੰਡਾ ਲੈ ਕੇ ਚਲਦੀਆਂ ਸਨ। ਸਿੰਘਾਂ ਨੂੰ ਤੋਪਾਂ ਨਾਲ ਉਡਾਉਣ ਤੋਂ ਮਗਰੋਂ ਇਹਨਾਂ ਨੂੰ ਪਟਿਆਲੇ ਦੀ ਪੁਲਿਸ ਦੇ ਹਵਾਲੇ ਕਰ ਦਿੱਤਾ ਗਿਆ ਸੀ।

ਮਲੇਰ ਕੋਟਲੇ ਸਾਕੇ ਦੇ ਕੁਲ ਸ਼ਹੀਦ :

੧੪-੧-੧੮੭੨ ਮਲੌਦ ਵਿਖੇ - ੨

| | | |
|---|---|---|
| ੧੫-੧-੧੮੭੨ | ਮਲੇਰ ਕੋਟਲੇ | - ੮ |
| ੧੭-੧-੧੮੭੨ | ਤੋਪਾਂ ਨਾਲ | - ੪੯ |
| | ਤਲਵਾਰ ਨਾਲ | - ੧ |
| ੧੮-੧-੧੮੭੨ | ਤੋਪਾਂ ਨਾਲ | - ੧੬ |
| | ਕਾਲੇ ਪਾਣੀ ਉਮਰ ਕੈਦ | - ੪ |
| ਕੁਲ | | - ੮੦ |

# ਪ੍ਰਦੇਸ ਗਮਨ

੧੭-੧-੧੮੭੨ ਸਤਿਗੁਰੂ ਰਾਮ ਸਿੰਘ ਜੀ, ਭਾਈ ਨਾਨੂ ਸਿੰਘ ਜੀ, ਸੂਬਾ ਜਵਾਹਰ ਸਿੰਘ ਜੀ, ਸੂਬਾ ਸਾਹਿਬ ਸਿੰਘ ਜੀ ਗੁਰਦਿੱਤ ਸਿੰਘ ਦੇ ਗੱਡੇ ਤੇ ਬੈਠ ਕੇ ਸੀਸ ਉੱਤੇ ਕਾਲੀ ਕੰਬਲੀ (ਜਿਹੜੀ ਕਿ ਮਾਈ ਕਰਮ ਕੌਰ ਨੇ ਕੁਝ ਚਿਰ ਪਹਿਲਾਂ ਹੀ ਭੇਟ ਕੀਤੀ ਸੀ) ਸਜਾ ਕੇ ਰੋਂਦੀ ਕੁਰਲਾਉਂਦੀ ਸੰਗਤ ਨੂੰ ਵਿਛੋੜਾ ਦੇ ਕੇ ਚਲ ਪਏ ਅਤੇ ਰਾਤ ਇੱਕ ਵਜੇ ਲੁਧਿਆਣੇ ਪਹੁੰਚ ਗਏ।

੭ ਮਾਘ ੧੯੨੮ (੧੮-੧-੧੮੭੨) ਤੜਕੇ ੪ ਵਜੇ ਸਤਿਗੁਰੂ ਰਾਮ ਸਿੰਘ ਜੀ, ਭਾਈ ਨਾਨੂ ਸਿੰਘ ਜੀ, ਸੂਬਾ ਜਵਾਹਰ ਸਿੰਘ ਜੀ, ਸੂਬਾ ਲੱਖਾ ਸਿੰਘ ਜੀ, ਸੂਬਾ ਸਾਹਿਬ ਸਿੰਘ ਜੀ ਨੂੰ ਰੇਲ ਰਾਹੀਂ ਅਲਾਹਬਾਦ ਭੇਜ ਦਿੱਤਾ ਅਤੇ ਪ੍ਰਯਾਗ ਦੇ ਕਿਲ੍ਹੇ ਵਿੱਚ ਨਜ਼ਰਬੰਦ ਕਰ ਦਿੱਤਾ।

ਸੂਬਾ ਕਾਹਨ ਸਿੰਘ, ਬ੍ਰਹਮਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਸੁਜਾਨ ਸਿੰਘ ਅਤੇ ਗੁਪਾਲ ਸਿੰਘ ਨੂੰ ਭੈਣੀ ਸਾਹਿਬ ਤੋਂ ਹੀ ਗ੍ਰਿਫਤਾਰ ਕਰ ਲਿਆ ਗਿਆ ਅਤੇ ਪਹਿਲੇ ਚੁਹਾਂ ਨੂੰ ਇੱਕ ਸਪੈਸ਼ਲ ਗੱਡੀ ਤੇ ਅਲਾਹਾਬਾਦ ਭੇਜ ਦਿੱਤਾ। ਇੱਥੇ ਆਪ ੧੦-੩-੧੮੭੨ ਤਕ ਰਹੇ।

੧੦-੩-੧੮੭੨ ਅਲਾਹਾਬਾਦ ਤੋਂ ਸ਼ਾਮ ਨੂੰ ੧੦ ਵਜੇ ਸਤਿਗੁਰੂ ਜੀ ਅਤੇ ਉਹਨਾਂ ਦੇ ਸੇਵਕ ਨਾਨੂੰ ਸਿੰਘ ਨੂੰ ਰੇਲ ਰਾਹੀਂ ਕਲਕੱਤੇ ਭੇਜ ਦਿੱਤਾ ਗਿਆ।

–ਬਾਬਾ ਜਵਾਹਰ ਸਿੰਘ, ਬਾਬਾ ਲੱਖਾ ਸਿੰਘ ਅਤੇ ਬਾਬਾ ਬ੍ਰਹਮਾ ਸਿੰਘ ਨੂੰ ਅਲਾਹਾਬਾਦ ਤੋਂ ਮੌਲਮੀਨ (ਬਰਮਾ) ਭੇਜ ਦਿੱਤਾ ਗਿਆ।

–ਬਾਬਾ ਸਾਹਬ ਸਿੰਘ ਅਤੇ ਬਾਬਾ ਕਾਹਨ ਸਿੰਘ ਨੂੰ ਅਦਨ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ੧੮੭੫ ਵਿੱਚ ਇਹਨਾਂ ਨੂੰ ਹਜ਼ਾਰੀ ਬਾਗ ਜੇਲ੍ਹ ਵਿੱਚ ਭੇਜ ਦਿੱਤਾ ਗਿਆ ਅਤੇ ਉੱਥੇ ਹੀ ਸ਼ਹੀਦੀਆਂ ਪਾ ਗਏ।

–ਬਾਬਾ ਰੂੜ ਸਿੰਘ, ਬਾਬਾ ਮਲੂਕ ਸਿੰਘ ਅਤੇ ਬਾਬਾ ਪਹਾੜਾ ਸਿੰਘ ਨੂੰ ਬੰਬਈ ਅਮੀਰ ਗੜ੍ਹ ਦੇ ਕਿਲ੍ਹੇ ਵਿੱਚ ਭੇਜਿਆ ਗਿਆ।

–ਬਾਬਾ ਮਾਨ ਸਿੰਘ ਅਤੇ ਬਾਬਾ ਹੁਕਮਾ ਸਿੰਘ ਨੂੰ ਚੁਨਾਰ (ਯੂ.ਪੀ) ਦੇ ਕਿਲ੍ਹੇ ਵਿੱਚ ਭੇਜਿਆ ਗਿਆ।

੧੧–੩–੧੮੭੨ ਸ਼ਾਮ ਦੇ ਸੱਤ ਵਜੇ ਸਤਿਗੁਰੂ ਜੀ ਅਤੇ ਉਹਨਾਂ ਦੇ ਸੇਵਕ ਨਾਨੂੰ ਸਿੰਘ ਜੀ ਨੂੰ ਕਲਕੱਤੇ ਤੋਂ ਜਹਾਜ਼ ਤੇ ਚੜ੍ਹਾ ਦਿੱਤਾ ਗਿਆ। ੧੬–੩–੧੮੭੨ ਨੂੰ ਸਤਿਗੁਰੂ ਜੀ ਰੰਗੂਨ ਪਹੁੰਚੇ।

ਪ੍ਰਦੇਸ ਗਮਨ ਉਪਰੰਤ ਬਹੁਤ ਸਮੇਂ ਤਕ ਸਤਿਗੁਰੂ ਰਾਮ ਸਿੰਘ ਜੀ ਬਾਰੇ ਕੁਝ ਵੀ ਪਤਾ ਨਾ ਲੱਗ ਸਕਿਆ ਕਿ ਉਹਨਾਂ ਨੂੰ ਕਿੱਥੇ ਰੱਖਿਆ ਗਿਆ ਹੈ। ਪਤਾ ਲੱਗਣ ਤੇ ਬਾਬਾ ਦਰਬਾਰਾ ਸਿੰਘ ਜੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ੧੮੭੪ ਵਿੱਚ ਰੰਗੂਨ ਗਏ ਅਤੇ ਸਤਿਗੁਰੂ ਜੀ ਤੋਂ ਪਹਿਲਾ ਹੁਕਮਨਾਮਾ ਲਿਆਂਦਾ ਜਿਸ ਵਿੱਚ ਸਤਿਗੁਰੂ ਜੀ ਨੇ ਮਹਾਰਾਜ ਬੁੱਧ ਸਿੰਘ ਜੀ ਦਾ ਨਾਮ ਹਰੀ ਸਿੰਘ ਰੱਖ ਕੇ ਹੁਕਮ ਕੀਤਾ,''ਇਹ ਸਿੱਖੀ ਨੂੰ ਹਰੀ ਰੱਖੇਗਾ। ਮੇਰੇ ਧੱਕੇ ਨੂੰ ਇਹ ਬਖ਼ਸ਼ ਸਕਦਾ ਹੈ, ਇਸਦੇ ਧੱਕੇ ਨੂੰ ਮੈਂ ਨਹੀਂ ਬਖ਼ਸ਼ਾਂਗਾ।''ਇਸ ਤੋਂ ਬਾਅਦ ਬਹੁਤ ਸਿੰਘਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਹੁਕਮਨਾਮੇ ਲਿਆਂਦੇ।

੧੮–੯–੧੮੮੦ – ਸਤਿਗੁਰੂ ਰਾਮ ਸਿੰਘ ਜੀ ਨੂੰ ਭਾਈ ਨਾਨੂੰ ਸਿੰਘ ਸਮੇਤ ਅਨੰਦਾ ਨਾਮਕ ਕਿਸ਼ਤੀ ਰਾਹੀਂ ਮਰਗੋਈ ਭੇਜ ਦਿੱਤਾ ਗਿਆ, ਜਿੱਥੇ ਆਪ ੨੧–੯–੧੮੮੦ ਨੂੰ ਪਹੁੰਚੇ।

੨੯-੧੧-੧੮੮੫ - ਸਤਿਗੁਰੂ ਰਾਮ ਸਿੰਘ ਜੀ ਆਪਣੀ ਚਮਤਕਾਰੀ ਸ਼ਕਤੀ ਨਾਲ ਜੇਲ੍ਹ ਵਿੱਚੋਂ ਅਲੋਪ ਹੋ ਗਏ।

## ਪਰਦੇਸ ਗਵਨ ਉਪਰੰਤ

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ ਉਪਰੰਤ ਪੰਥ ਦੀ ਵਾਗ ਡੋਰ ਉਹਨਾਂ ਦੇ ਛੋਟੇ ਭਰਾ ਸਤਿਗੁਰੂ ਹਰੀ ਸਿੰਘ ਜੀ ਨੇ ਸੰਭਾਲੀ।

ਸਤਿਗੁਰੂ ਹਰੀ ਸਿੰਘ ਜੀ ਦੇ ਸਰੀਰਕ ਉਹਲੇ ਤੋਂ ਬਾਅਦ ਸੰਨ ੧੯੦੬ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਪੰਥ ਦੇ ਰਹਿਨੁਮਾ ਬਣੇ ਅਤੇ ਸੁੱਚ ਸੋਧ ਨਾਮ ਬਾਣੀ ਦਾ ਪਰਵਾਹ ਚਲਾ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਰਤ ਵਰਸ਼ ਨੂੰ ਪਰਤੰਤ੍ਰਤਾ ਦੀਆਂ ਬੇੜੀਆਂ ਤੋਂ ਮੁਕਤ ਕਰਾਇਆ।

੨੧ ਅਗਸਤ ੧੯੫੯ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਸਦੀਵੀ ਵਿਛੋੜਾ ਦੇ ਗਏ ਅਤੇ ਉਹਨਾਂ ਦੇ ਵੱਡੇ ਸਪੁੱਤਰ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀ ਪੰਥ ਦੇ ਪਥ ਪ੍ਰਦਰਸ਼ਕ ਬਣੇ। ਆਪ ਜੀ ਦੀ ਛਤਰ ਛਾ ਹੇਠ ਸਮੂਹ ਨਾਮਧਾਰੀ ਪੰਥ ਆਪਣੇ ਜੀਵਨ ਦੇ ਪਲਾਂ ਨੂੰ ਸਾਰਥਕ ਕਰ ਰਿਹਾ ਹੈ।